# ਗੁਨਾਹ



# ਕਿਸ ਤਰ੍ਹਾਂ ਮੁਆਫ ਹੋਣ

# ਗੁਨਾਹ
# ਕਿਸ ਤਰ੍ਹਾਂ ਮੁਆਫ਼ ਹੋਣ



ਗਿ: ਮਾਨ ਸਿੰਘ ਝੌਰ ਦੇ

ਚੋਣਵੇਂ ਲੇਖ



ਪ੍ਰਕਾਸ਼ਕ-

ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ।

**Gunah Kis Taraan Muaf Hon.**

*Selected Lectures of Giani Maan Singh Jhaur*

ISBN 81-7601-514-8

ਪਹਿਲੀ ਐਡੀਸ਼ਨ 2002
ਦੂਜੀ ਐਡੀਸ਼ਨ ਜਨਵਰੀ 2004

ਮੁੱਲ : 60–00

ਸੰਪਾਦਕ :
ਗਿ. ਹਰਦੀਪ ਸਿੰਘ ਜੀ ਨੰਦੇੜ





ਪ੍ਰਕਾਸ਼ਕ:
ਭਾ: ਚਤਰ ਸਿੰਘ ਜੀਵਨ ਸਿੰਘ
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।
ਫੋਨ : (0183) 2542346, 2547974, 2557973
ਫੈਕਸ : (0183) 2557973
E-mail : csjs@jla.vsnl.net.in
Visit our Website : www.csjs.com

Printed in India

*ਛਾਪਕ : ਜੀਵਨ ਪ੍ਰਿੰਟਰਜ਼, ਈਸਟ ਮੋਹਨ ਨਗਰ, ਅੰਮ੍ਰਿਤਸਰ। ਫੋਨ : 705003, 395774*

# ਦੋ ਸ਼ਬਦ

ਗੁਰੂ-ਪਾਤਿਸ਼ਾਹਾਂ ਨੇ ਗੁਰਬਾਣੀ ਦਾ ਅਮੋਲਕ ਖਜ਼ਾਨਾ ਮਨੁੱਖ-ਮਾਤਰ ਵਾਸਤੇ ਬਖਸ਼ਿਸ਼ ਕੀਤਾ, ਉਹ ਉਦੋਂ ਤੋਂ ਹੀ ਵਰਤਦਾ ਆ ਰਿਹਾ ਹੈ। ਲੋਕ-ਪ੍ਰਲੋਕ ਵਿਚ ਸਹਾਈ ਗੁਰਬਾਣੀ ਵਿਚ ਵਿਦਮਾਨ ਗੁਰਮਤਿ ਫਲਸਫੇ ਤੇ ਅਨੁਭਵ ਨੂੰ ਗੁਰੂ ਘਰ ਦੇ ਗ੍ਰੰਥੀ-ਪਾਠੀ-ਜਨ, ਗੁਰਮਤਿ, ਕੀਰਤਨੀਏਂ, ਲੈਕਚਰ ਕਰਨ ਵਾਲੇ ਗੁਰੂ ਪਿਆਰੇ, ਲਿਖਾਰੀ ਲੇਖਕ ਤੇ ਕਵੀ ਜਨ, ਸਟੀਕ-ਕਰਤਾ ਭਾਵ ਟੀਕਾਕਾਰ, ਕਥਾਕਾਰ ਤੇ ਵਖਿਆਨ ਦੇਣ ਵਾਲੇ ਗੁਰਮੁਖ ਪਿਆਰੇ ਆਪਣੇ-ਆਪਣੇ ਢੰਗ ਅਥਵਾ ਜੁਗਤ ਦਾ ਸਦਕਾ ਗੁਰੂ-ਪਿਆਰੀਆਂ ਸਿੱਖ ਸੰਗਤਾਂ ਨਾਲ ਸਾਂਝਾ ਕਰ ਰਹੇ ਹਨ। ਗੁਰੂ-ਘਰ ਦੇ ਪ੍ਰਵਾਨਿਤ ਵਖਿਆਨ ਦੇਣ ਵਾਲੇ ਕਥਾਕਾਰ ਗਿਆਨੀ ਮਾਨ ਸਿੰਘ ਜੀ ਝੌਰ ਗੁਰੂ-ਘਰ ਦੇ ਅਕਾਸ਼ ਦੇ ਐਸੇ ਹੀ ਇਕ ਟਿਮਟਿਮਾਉਂਦੇ ਤਾਰੇ ਕਹੇ ਜਾ ਸਕਦੇ ਹਨ। ਗਿਆਨੀ ਜੀ ਦੀ ਕਥਾ ਤੇ ਵਖਿਆਨ ਦਾ ਗੁਰੂ-ਕਿਰਪਾ ਸਦਕਾ ਮੌਲਿਕ ਢੰਗ ਰਿਹਾ ਹੈ। ਪਰਮ ਪਾਵਨ ਗੁਰਬਾਣੀ ਦੀ ਟੇਕ ਲੈਂਦਿਆਂ ਗੁਰੂ-ਘਰ ਦੇ ਚੋਟੀ ਦੇ ਸਰਵ ਪ੍ਰਵਾਨਿਤ ਵਿਦਵਾਨਾਂ, ਜੈਸੇ ਕਿ ਭਾਈ ਗੁਰਦਾਸ ਜੀ ਦਵਾਰਾ ਰਚੀਆਂ ਵਾਰਾਂ ਤੇ ਕਬਿੱਤ ਸਵੱਈਆਂ ਆਦਿ ਦੇ ਗੁਰਮਤਿ ਅੰਤਰੀਵ ਭਾਵ ਨੂੰ ਵੀ ਸਿੱਖ ਸੰਗਤਾਂ ਤਕ ਪਹੁੰਚਾਉਣਾ ਤੇ ਦ੍ਰਿੜ੍ਹਾਉਣਾ ਆਪ ਜੀ ਦੀ ਕਥਾ ਤੇ ਵਖਿਆਨ ਦਾ ਮੂਲ ਖਾਸਾ ਰਿਹਾ ਹੈ। ਉਨ੍ਹਾਂ ਦਾ ਵਿਆਪਕ ਜੀਵਨ-ਤਜਰਬਾ ਤੇ ਡੂੰਘਾ ਅਨੁਭਵ, ਉਰਦੂ ਦੀ ਚੋਣਵੀਂ ਸ਼ਾਇਰੀ ਦੀ ਵਾਕਫੀਅਤ ਤੇ ਵਿਭਿੰਨ ਸ੍ਰੋਤਾਂ ਤੋਂ ਹਾਸਲ ਕੀਤੀ ਕਥਾ-ਸਾਹਿਤ ਦੀ ਜਾਣਕਾਰੀ ਉਨ੍ਹਾਂ ਦੀ ਕਥਾ ਤੇ ਵਖਿਆਨ ਦਾ ਇਕ ਅਨਿੱਖੜ ਤੇ ਸਹਿਜ ਅੰਗ ਹੈ। ਗੁਰੂ ਸਾਹਿਬਾਨ ਤੇ ਗੁਰੂ-ਘਰ ਦੇ ਮਹਾਂ ਪ੍ਰੀਤਵਾਨ ਭੌਰਿਆਂ ਦੀ ਗੱਲ ਕਰਦਿਆਂ ਗਿਆਨੀ ਜੀ ਖਾਸ ਵਜਦ ਤੇ ਆਵੇਸ਼ ਵਿਚ ਵਿਚਰਨ ਲਗਦੇ ਹਨ ਤੇ ਉਨ੍ਹਾਂ ਦੀ ਮਾਖਿਓਂ ਵਰਗੀ ਮਿੱਠੀ ਜ਼ਬਾਨ ਵਿਚ ਹੋਰ ਮਿਠਾਸ ਆ ਜਾਂਦੀ ਹੈ। ਉਨ੍ਹਾਂ ਦਾ ਪਰਮ ਮਨੋਰਥ ਸਿੱਖ ਸੰਗਤ ਨੂੰ ਸਿੱਖੀ ਵਿਚ ਤ੍ਰਿਪਤ ਰਹਿਣ ਹਿੱਤ ਪ੍ਰੇਰਿਤ ਕਰਨਾ ਹੈ।

ਹੱਥਲੀ ਪੁਸਤਕ 'ਗੁਨਾਹ ਕਿਸ ਤਰ੍ਹਾਂ ਮਾਫ ਹੋਣ ?' ਵਿਚ ਉਨ੍ਹਾਂ ਦੇ ਬੋਲੇ ਕੁਝ ਪ੍ਰਮੁੱਖ ਲੈਕਚਰਾਂ ਦੀਆਂ ਕੈਸਟਾਂ ਦਾ ਉਤਾਰਾ ਹੈ ਜੋ ਮੈਂ ਹੂ-ਬ-ਹੂ ਲਿਖਣ ਦੀ ਕੋਸ਼ਿਸ਼ ਕੀਤੀ ਹੈ। ਇਸ ਵਿਚ ਉਨ੍ਹਾਂ ਦੇ ਅੱਠ ਲੈਕਚਰ ' ਗੁਨਾਹ ਕਿਸ ਤਰ੍ਹਾਂ ਮੁਆਫ ਹੋਣ ?' ਗੁਰਬਾਣੀ ਦਾ ਭੰਡਾਰ ਕੌਣ ਹੈ ? ਵਾਹਿਗੁਰੂ ਕਦੋਂ ਸਾਡੇ ਨਾਲ ਹੈ ? ਸੰਗਤ ਹਮੇਸ਼ਾਂ ਵਾਹਿਗੁਰੂ ਦੀ ਕਰੋ! ਰੱਬ ਦੁੱਖਾਂ ਵਿੱਚ ਹੈ। ਮਾਘ ਦੇ ਮਹੀਨੇ ਦਾ ਉਪਦੇਸ਼, ਸਿੱਖ ਧਰਮ ਦੀ ਸਿਫਤ ਅਤੇ ਗੁਰੂ ਵੇਖਣ ਵਾਲੇ ਨੇਤਰ ਕਿਨ੍ਹਾਂ-ਕਿਨ੍ਹਾਂ ਕੋਲ ਸਨ ਦਰਜ ਹਨ, ਤਾਂ ਜੋ ਪ੍ਰੇਮੀ-ਜਨ ਇਨ੍ਹਾਂ ਨੂੰ ਪੜ੍ਹ ਕੇ ਆਪਣਾ ਜੀਵਨ ਸਫਲਾ ਕਰ ਸਕਣ।

*-ਗਿਆਨੀ ਹਰਦੀਪ ਸਿੰਘ*

*ਨੰਦੇੜ*

# ਤਤਕਰਾ







# ਗੁਨਾਹ ਕਿਸ ਤਰ੍ਹਾਂ ਮੁਆਫ ਹੋਣ?

ਗੁਰੂ ਕੀ ਪਰਮ-ਸਤਿਕਾਰ ਯੋਗ ਸੰਗਤ ਜੀ! ਮਾਈ-ਭਾਈ, ਬਿਰਧ, ਬਾਲਕ ਜਿੰਨੇ ਵੀ ਆਏ ਹੋ ਸਮੇਂ ਦਾ ਲਾਭ ਉਠਾਉਣਾ ਤੇ ਕੁਝ ਗਿਆਨ ਹਾਸਿਲ ਕਰਨਾ। ਅੱਜ ਅਸੀਂ ਤਪੱਸਿਆ ਦੇ ਅਸਥਾਨ ਬਾਰੇ ਗਿਆਨ ਹਾਸਿਲ ਕਰਾਂਗੇ!

ਤਪੱਸਿਆ ਦੇ ਅਸਥਾਨ ਬਾਰੇ ਸਿੱਖ ਇਤਿਹਾਸ ਨੇ ਇਹ ਬਿਆਨ ਕੀਤਾ ਹੈ ਕਿ ਹੇਮਕੁੰਟ ਤੋਂ ਦੱਖਣ ਦੇ ਪਾਸੇ ਵੱਲ ਇੱਕ ਤਲਾਬ ਹੈ ਜਿਸ ਦਾ ਨਾਂ ਹੈ ਲੋਕਪਾਲ! ਉਸ ਤਲਾਬ ਦਾ ਪਾਣੀ ਬੜਾ ਸਾਫ, ਬੜਾ ਸੁੰਦਰ ਹੈ। ਉਸ ਤਲਾਬ ਤੋਂ ਚੜ੍ਹਦੇ ਪਾਸੇ ਵੱਲ ਇਕ ਗਾਰ ਜਿਹੀ ਹੈ। ਉਸ ਗਾਰ ਤੋਂ ਥੋੜ੍ਹੀ ਜਿਹੀ ਅਗਾਂਹ ਇੱਕ ਬੜੀ ਲੰਬੀ ਚੌੜੀ ਸਿੱਲਾ ਆਉਂਦੀ ਹੈ। ਉਸ ਸਿੱਲਾ ਦੇ ਚਾਰ-ਚੁਫੇਰੇ ਵੀ ਚਾਰਦੀਵਾਰੀ ਜਿਹੀ ਬਣੀ ਹੋਈ ਹੈ, ਉਤੋਂ ਉਹ ਛੱਤੀ ਹੋਈ ਹੈ। ਉਸ ਸਿੱਲਾ ਉਤੇ ਬੈਠ ਕੇ ਦੁਸ਼ਟ ਦਮਨ ਨੇ ਕਈ ਵਰ੍ਹੇ ਤਪੱਸਿਆ ਕੀਤੀ। ਉਸ ਦੀ ਤਪੱਸਿਆ ਦਾ ਜ਼ਿਕਰ ਆਉਂਦਾ ਹੈ ਕਿ ਇੰਦਰ ਰਾਜੇ ਨੂੰ ਸ਼ੰਕਾ ਹੋ ਗਿਆ ਕਿ ਜੇ ਇਸ ਦਾ ਤੱਪ ਇਸੇ ਤਰ੍ਹਾਂ ਜਾਰੀ ਰਿਹਾ ਤਾਂ ਕਿਤੇ ਮੇਰੀ ਇੰਦਰ ਪਦਵੀ ਨਾ ਖੋਹ ਲਵੇ। ਡਰ ਪੈ ਗਿਆ ਇੰਦਰ ਰਾਜੇ ਨੂੰ। ਇੰਦਰ ਰਾਜੇ ਨੇ ਬਸੰਤ ਰੁੱਤ ਨੂੰ ਹੁਕਮ ਦਿੱਤਾ ਕਿ ਖਿੜ ਜਾਉ ਤੇ ਬਸੰਤ ਰੁੱਤ ਦੇ ਫੁੱਲ ਖਿੜ ਗਏ। ਫਿਰ ਕਾਮਦੇਵ ਨੂੰ ਹੁਕਮ ਦਿਤਾ ਤੇ ਉਹ ਅਪੱਛਰਾਂ ਨੂੰ ਨਾਲ ਲੈ ਕੇ, ਬੜੇ-ਬੜੇ ਸੁੰਦਰ ਰੂਪ ਧਾਰਨ ਕਰਕੇ ਢੋਲ ਵਜਾਇਆ, ਨ੍ਰਿਤਕਾਰੀਆਂ ਕੀਤੀਆਂ ਤੇ ਇਹ ਸਭ ਕੁਝ ਕਈ ਦਿਨ ਕਰਦੇ ਰਹੇ ਤੇ ਫਿਰ ਕਈਆਂ ਦਿਨਾਂ ਦੇ ਬਾਅਦ ਦੁਸ਼ਟ ਦਮਨ ਨੇ ਨੇਤਰ ਖੋਲ੍ਹ ਕੇ ਆਖਿਆ, ਪਿਆਰਿਓ ਜਾਓ! ਆਪਣੇ ਰਾਜੇ ਨੂੰ ਕਹੋ ਬੇਫਿਕਰ ਰਹੇ, ਚਿੰਤਾ ਨਾ ਕਰੇ। ਮੈਂ ਤਿੰਨਾਂ ਲੋਕਾਂ ਦੇ ਭੋਗ-ਪਦਾਰਥ, ਕਾਂ ਦੇ ਵਿਸ਼ਟੇ ਵਰਗੇ ਸਮਝ ਕੇ ਤਿਆਗ ਕਰਕੇ ਆਇਆ ਹਾਂ! ਮੈਨੂੰ ਨਾ ਇੰਦਰਪੁਰੀ ਦੀ ਲੋੜ, ਨਾ ਮੈਨੂੰ ਸ਼ਿਵਪੁਰੀ ਦੀ ਲੋੜ, ਨਾ ਮੈਨੂੰ ਬ੍ਰਹਮਪੁਰੀ ਦੀ ਲੋੜ। ਬਲਕਿ ਮੈਂ ਅਕਾਲ ਦਾ ਪੁਜਾਰੀ ਹਾਂ, ਅਕਾਲ ਦਾ ਚਿੰਤਨ ਕਰ ਰਿਹਾ ਹਾਂ। ਉਹਦੇ ਨਾਲ ਮੇਰੀ ਸੁਰਤ ਜੁੜੀ ਹੋਈ ਹੈ। ਮੈਂ ਉਸ ਦੇ ਨਾਲ ਇੱਕ-ਮਿੱਕ ਹੋ ਗਿਆ ਹਾਂ। ਇਸ ਲਈ ਇੰਦਰ ਨੂੰ ਆਖੋ ਚਿੰਤਾ ਨਾ ਕਰੇ। ਜਿਸ ਵੇਲੇ ਐਂ....ਦੁਸ਼ਟ ਦਮਨ ਤਪੱਸਿਆ ਕਰਦਾ-ਕਰਦਾ ਆਪਣੇ ਇਸ਼ਕ ਨਾਲ ਇੱਕ ਰੂਪ ਹੋ ਗਿਆ। ਬਚਿੱਤਰ ਨਾਟਕ ਵਿੱਚ ਲਿਖਿਆ ਹੈ ਕਿ ਇਕ ਰੂਪ ਹੋਏ-ਹੋਏ

ਦੇ ਪਿਛੋਕੜ ਵੱਲ ਵੇਖੀਏ ਤਾਂ ਪਤਾ ਚਲਦਾ ਹੈ:

***"ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ॥"*** (ਬਚਿੱਤਰ ਨਾਟਕ)

ਅਕਾਲ ਪੁਰਖ ਨੇ ਮੇਰੇ ਕੰਨਾਂ ਵਿੱਚ ਇਹ ਗੱਲ ਪਾਈ ਕਿ ਐ ਦੁਸ਼ਟ ਦਮਨ! ਜਦੋਂ ਮੈਂ ਸ੍ਰਿਸ਼ਟੀ ਬਣਾਈ ਤਾਂ ਰਾਕਸ਼ਸ਼ ਮੈਂ ਸਾਜੇ ਭਈ ਪ੍ਰਬੰਧ ਕਰਨਗੇ। ਪਰ ਉਹ ਬੜੇ ਦੁਸ਼ਟ ਨਿਕਲੇ, ਦੁਖਦਾਈ ਨਿਕਲੇ!

***"ਜਬ ਪਹਿਲੇ ਹਮ ਸ੍ਰਿਸ਼ਟਿ ਬਨਾਈ॥***
***ਦਈਤ ਰਚੇ ਦੁਸਟ ਦੁਖ ਦਾਈ॥***
***ਤੇ ਭੁਜ ਬਲ ਬਵਰੇ ਹ੍ਵੈ ਗਏ॥***
***ਪੂਜਤ ਪਰਮ ਪੁਰਖ ਰਹਿ ਗਏ॥ ੬॥***

ਉਹ ਰਾਕਸ਼ਸ਼ ਆਪਣੀਆਂ ਬਾਹਾਂ ਦੇ ਬੱਲ ਵਿੱਚ ਆ ਕੇ ਪਾਗਲ ਹੋ ਗਏ। ਜਿਸ ਵਾਹਿਗੁਰੂ ਨੇ ਉਹਨਾਂ ਨੂੰ ਸਾਜਿਆ ਸੀ, ਉਹਦੀ ਪੂਜਾ ਉਹਨਾਂ ਛੱਡ ਹੀ ਦਿੱਤੀ। ਐ ਦੁਸ਼ਟ ਦਮਨ ਜਦੋਂ ਮੈਂ ਤਮੋਗੁਣੀ ਬਿਰਤੀ ਦਾ ਪ੍ਰਗਟਾਵਾ ਕੀਤਾ ਤਾਂ ਮੈਂ ਸਾਰੇ ਰਾਕਸ਼ਸ਼ ਮਾਰ ਕੇ ਰੱਖ ਦਿੱਤੇ!



***"ਤੇ ਹਮ ਤਮਕਿ ਤਨਿਕ ਮੋ ਖਾਪੇ॥***
***ਤਿਨ ਕੀ ਠਉਰ ਦੇਵਤਾ ਥਾਪੇ॥***

ਉਹਨਾਂ ਦੀ ਜਗ੍ਹਾ ਫਿਰ ਮੈਂ ਦੇਵਤਿਆਂ ਨੂੰ ਪ੍ਰਗਟ ਕੀਤਾ। ਉਹ ਵੀ ਫਿਰ ਆਪਣੀ ਪੂਜਾ ਵਿੱਚ ਰੁੱਝ ਗਏ। ਉਹ ਦੇਵਤੇ ਵੀ ਆਪਣੀ ਪੂਜਾ ਕਰਨ ਤੇ ਕਰਵਾਉਣ ਲੱਗ ਪਏ!

***"ਮਹਾਂਦੇਵ ਅਚੁਤ ਕਹਾਯੋ॥***
***ਬਿਸਨ ਆਪ ਹੀ ਕੋ ਠਹਿਰਾਯੋ॥***
***ਬ੍ਰਹਮਾ ਆਪ ਪਾਰਬ੍ਰਹਮ ਬਖਾਨਾ॥***
***ਪ੍ਰਭ ਕੋ ਪ੍ਰਭੂ ਨ ਕਿਨਹੂੰ ਜਾਨਾ॥ ੮॥*** (ਬਚਿੱਤਰ ਨਾਟਕ)

ਸ਼ਿਵਜੀ ਕਹਿਣ ਲੱਗਾ, ਮੈਂ ਅਚੁੱਤ ਹਾਂ। ਅਚੁੱਤ ਦਾ ਮਤਲਬ ਹੈ ਜਿਸ ਨੂੰ ਕੋਈ ਡੁਲਾ ਨਾ ਸਕੇ, ਹਿਲਾ ਨਾ ਸਕੇ। ਔਰ ਵਿਸ਼ਨੂੰ ਕਹਿਣ ਲੱਗਾ, ਮੈਂ ਹੀ ਉਹਦਾ ਅਸਲੀ ਰੂਪ ਹਾਂ ਤੇ ਬ੍ਰਹਮਾ ਕਹਿਣ ਲੱਗਾ, ਮੈਂ ਹੀ ਬ੍ਰਹਮ ਹਾਂ। ਜਿਸ ਵੇਲੇ ਇਹ ਆਪਣੀ-ਆਪਣੀ ਪੂਜਾ ਵਿੱਚ ਰੁੱਝ ਗਏ, ਰੱਬ ਦੀ ਪੂਜਾ ਛੱਡ ਦਿੱਤੀ ਤਾਂ ਅੱਠ ਸਾਥੀ ਬਣਾਏ ਕਿ ਤੁਸੀਂ ਸ਼ਹਾਦਤ ਦਿਉ ਕਿ ਰੱਬ ਇਹ ਨਹੀਂ, ਬ੍ਰਹਮ, ਵਿਸ਼ਨੂੰ, ਮਹੇਸ਼, ਰੱਬ ਨਹੀਂ, ਇਹ ਪਰਮੇਸ਼ਰ ਨਹੀਂ, ਇਹ ਵਾਹਿਗੁਰੂ ਨਹੀਂ, ਵਾਹਿਗੁਰੂ ਤਾਂ ਕੋਈ ਹੋਰ ਹੈ। ਉਹਨਾਂ ਨੂੰ ਤਾਂ ਅਗਵਾਈ ਦੇਣ ਵਾਸਤੇ

ਬਣਾਇਆ ਸੀ ਨਾ।

*"ਤੇ ਕਹੈ ਕਰੋ ਹਮਾਰੀ ਪੂਜਾ॥*
*ਹਮ ਬਿਨ ਅਵਰੁ ਨ ਠਾਕੁਰੁ ਦੂਜਾ॥ ੯॥*

ਉਹ ਦੁਹਾਈ ਦੇਣ ਲੱਗੇ, ਮੱਥਾ ਸਾਨੂੰ ਹੀ ਟੇਕੋ ! ਗੁਰੂ ਗੋਬਿੰਦ ਸਿੰਘ ਪਿਛੋਂ ਵੇਖਿਆ ਜਾਊ ! ਪਹਿਲਾਂ ਸਾਡੇ ਕੋਲ ਆਉ, ਸਾਨੂੰ ਚੜ੍ਹਾਵਾ ਚਾੜ੍ਹੋ, ਸਾਨੂੰ ਮੱਥਾ ਟੇਕੋ!

*"ਤੇ ਕਹੈ ਕਰੋ ਹਮਾਰੀ ਪੂਜਾ॥*
*ਹਮ ਬਿਨ ਅਵਰੁ ਨ ਠਾਕੁਰੁ ਦੂਜਾ॥ ੯॥.......*
*ਪੁਨਿ ਹਰਿ ਰਾਮਾਨੰਦ ਕੋ ਕਰਾ॥*
*ਭੇਸ ਬੈਰਾਗੀ ਕੋ ਜਿਨਿ ਧਰਾ॥*
*ਕੰਠੀ ਕੰਠਿ ਕਾਠ ਕੀ ਡਾਰੀ॥*
*ਪ੍ਰਭ ਕੀ ਕ੍ਰਿਆ ਨ ਕਛੂ ਬਿਚਾਰੀ"॥ ੨੫॥*

ਰਾਮਾ ਨੰਦ ਬਣਾਇਆ ਕਿ ਸ਼ਾਇਦ ਇਹੀ ਲੋਕਾਂ ਨੂੰ ਰੱਬ ਦੇ ਪਾਸੇ ਵੱਲ ਲਾਵੇ। ਉਹਨੇ ਵੀ ਆਪਣਾ ਇਕ ਵੱਖਰਾ ਪੰਥ ਬਣਾ ਲਿਆ। ਗਲ ਵਿੱਚ ਕਾਠ ਦੀ ਕੰਠੀ ਪਾ ਦਿੱਤੀ। ਨਿਰੰਕਾਰ ਦੀ ਪੂਜਾ ਉਹਨੇ ਵੀ ਨਾ ਕੀਤੀ। ਫਿਰ 'ਦੱਤਾ ਤ੍ਰੇ' ਨੂੰ ਕੀਤਾ ਪੈਦਾ ਔਰ ਦੱਤਾ ਤ੍ਰੇ ਦੇ ਆਪਣੇ ੨੪ ਗੁਰੂ ਸਨ। ਇੱਲ ਵੀ ਦੱਤਾ ਤ੍ਰੇ, ਦੀ ਗੁਰੂ ਹੈ। ਔਰ ਕਿਸੇ ਕਸਾਈ ਦੀ ਦੁਕਾਨ ਤੋਂ ਚੁੱਕ ਲਿਆ ਇੱਲ ਨੇ ਮਾਸ ਦਾ ਟੁੱਕੜਾ, ਤੇ ਉਸ ਦੇ ਮਗਰ ੨੦ ਇੱਲਾਂ ਪੈ ਗਈਆਂ। ਪਰੇਸ਼ਾਨ ਕਰ ਦਿੱਤਾ ਉਸ ਇੱਲ ਨੂੰ, ਨਾ ਭੁੰਜੇ ਬੈਠਣ ਦੇਣ, ਨਾ ਦਰੱਖਤ ਤੇ ਬੈਠਣ ਦੇਣ। ਕੋਈ ਅਗਲੇ ਪਾਸਿਓਂ ਆ ਪਏ ਇੱਲ, ਕੋਈ ਪਿਛਲੇ ਪਾਸਿਓਂ ਆ ਪਏ ਇੱਲ। ਉਹ ਜਿਸ ਕੋਲ ਮਾਸ ਦਾ ਟੁਕੜਾ ਸੀ, ਉਹ ਬੜੀ ਹੈਰਾਨ ਹੋਈ ਇਹਨਾਂ ਵੱਲ ਵੇਖ ਕੇ ਤੇ ਕਿਤੇ ਉਹ ਮਾਸ ਦਾ ਟੁਕੜਾ ਥੱਲੇ ਡਿੱਗ ਪਿਆ ਤੇ ਉਹ ਬਾਕੀ ਵੀ ਸਾਰੀਆਂ ਇੱਲਾਂ ਉਸ ਟੁਕੜੇ ਮਗਰ ਜਾ ਪਈਆਂ, ਝਪਟ ਪਈਆਂ ਤੇਂ ਇਹ ਆਰਾਮ ਨਾਲ ਦਰੱਖਤ ਤੇ ਬੈਠ ਗਈ। ਦੱਤਾ ਤ੍ਰੇ ਕਹਿਣ ਲੱਗਾ, ਤੁਮ ਭੀ ਹਮਾਰੇ ਗੁਰੂ ਹੋ। ਜਿੰਨਾ ਚਿਰ ਕੁਝ ਕੋਲ ਹੈ ਓਨਾ ਚਿਰ ਹੀ ਦਾਨਿਆਂ ਦਾ ਡਰ ਹੈ। ਜਦੋਂ ਕੁਝ ਕੋਲ ਨਹੀਂ, ਪੱਲੇ ਹੀ ਕੱਖ ਨਹੀਂ, ਫਿਰ ਡਰ ਕਾਹਦਾ। ਜਦੋਂ ਟੁਕੜਾ ਮਾਸ ਦਾ ਡਿੱਗ ਪਿਆ ਉਦੋਂ ਇਹ ਬੇਫਿਕਰੀ ਹੋ ਗਈ ਤੇ ਜਿੰਨਾ ਚਿਰ ਕੋਲ ਸੀ ਓਨਾਂ ਚਿਰ ਪਰੇਸ਼ਾਨੀ ਰਹੀ। ਇਕ ਕੁਆਰੀ ਕੁੜੀ ਵੀ ਦੱਤਾ ਤ੍ਰੇ ਦੀ ਗੁਰੂ ਹੈ। ਉਹ ਕੁਆਰੀ ਕੁੜੀ ਨੇ ਕਿਤੇ ਮਾਂ ਨਾਲ ਜ਼ਿਦੇ ਪੈ ਕੇ ਚੂੜੀਆਂ ਚੜ੍ਹਵਾਈਆਂ। ਮਾਂ ਆਖਣ ਲੱਗੀ, ਚੌਲ ਛਟ। ਉਹ ਜਿਸ ਵੇਲੇ ਛਟੇ ਤੇ ਉਹ ਚੂੜੀਆਂ ਵੀ ਨਾਲ ਖੜਾਕ

ਕਰਨ! ਔਰ ਨਾਲੇ ਆਪਸ ਵਿਚ ਟਕਰਾ-ਟਕਰਾ ਕੇ ਟੁੱਟਦੀਆਂ ਜਾਣ। ਜਿਵੇਂ ਗੁਰਦੁਆਰਿਆਂ ਵਿੱਚ ਪਾਰਟੀਆਂ ਟਕਰਾ-ਟਕਰਾ ਕੇ ਟੁੱਟ ਜਾਂਦੀਆਂ ਹਨ। ਇਸੇ ਤਰ੍ਹਾਂ ਆਪਸ ਵਿੱਚ ਟਕਰਾ ਕੇ ਚੂੜੀਆਂ ਵੀ ਟੁੱਟਦੀਆਂ ਜਾਣ। ਔਰ ਨਾਲੇ ਰੌਲਾ ਬੜਾ ਪਾਉਣ, ਉਹ ਜਿਸ ਵੇਲੇ ਇਕੋ-ਇਕ ਚੂੜੀ ਰਹਿ ਗਈ ਨਾ ਦੋਨੋਂ ਹੱਥੀਂ ਤੇ ਨਾ ਉਹ ਰੌਲਾ ਪਾਉਣ ਤੇ ਨਾ ਹੀ ਉਹ ਟੁੱਟਣ ਤਾਂ ਦੱਤਾ ਤ੍ਰੇ ਕਹਿਣ ਲੱਗਾ, ਕੁੜੀਏ ! ਤੂੰ ਵੀ ਸਾਡੀ ਗੁਰੂ ਹੈਂ, ਕਿਉਂਕਿ ਜਿੰਨਾ ਚਿਰ ਬਹੁਤੀਆਂ ਸੀ ਉਦੋਂ ਰੌਲਾ, ਜਦੋਂ ਇਕ-ਇਕ ਰਹਿ ਗਈ ਉਦੋਂ ਕੋਈ ਰੌਲਾ ਨਹੀਂ, ਅਰਥਾਤ ਇਕੱਲੇ ਹੋ ਕੇ ਹੀ ਰਹੋ। ਰੌਲਾ ਤਾਂ ਉਦੋਂ ਹੀ ਹੈ ਨਾ ਭਾਈ ਜੀ ਇਲੈਕਸ਼ਨ ਕਰੋ। ਜਿਸ ਕੋਲ ਪੈਸੇ ਜ਼ਿਆਦਾ ਉਹ ਇਹੀ ਕਹਿੰਦਾ ਜਾ ਕੇ ਤਿੰਨ ਲੱਖ ਰੁਪਏ ਦੀ ਵਿਸਕੀ ਲਿਆ ਭੱਲਕੇ ਗੁਰਦੁਆਰੇ ਵਿਚ ਇਲੈਕਸ਼ਨ ਹੈ। ਅਸੀਂ ਕੁਰੱਸਤੇ ਵਿਚ ਪੈ ਗਏ ਤੇ ਵਾਹਿਗੁਰੂ ਨੇ ਦੱਤਾ ਤ੍ਰੇ ਬਣਾਇਆ ਕਿ ਸ਼ਾਇਦ ਇਹੋ ਕਿਤੇ ਰੱਬ ਦੀ ਪੂਜਾ ਕਰਵਾਏ! ਉਸ ਦੱਤਾ ਤ੍ਰੇ ਨੇ ਤਾਂ ਰੱਬ ਦੀ ਪੂਜਾ ਕਰਵਾਉਣ ਦੀ ਬਜਾਏ ਆਪਣਾ ਪੰਥ ਬਣਾ ਲਿਆ ਤੇ ਕਿਹਾ ਕਿ ਨਹੁੰ ਨਹੀਂ ਲਵਾਉਣੇ।

'ਮਾਨ ਸਿੰਘ ਜੀ ਝੌਰ' ਕਹਿਣ ਲੱਗੇ, ਮੈਂ ਇਕ ਕੁੜੀ ਦੇ ਨਹੁੰ ਵੇਖੇ ਬੜੇ-ਬੜੇ ਲੰਬੇ। ਮੈਂ ਕਿਹਾ ਬੱਲੇ ਧੀਏ, ਸ਼ਾਬਾਸ਼ ਹੈ। ਤੂੰ ਦੱਤਾ ਤ੍ਰੇ ਨੂੰ ਨਹੀਂ ਭੁਲਾਇਆ! ਅਜੇ ਤੱਕ ਉਹਦੀ ਅੰਸ ਬੰਸ ਚਲੀ ਜਾ ਰਹੀ ਹੈ। ਕਹਿੰਦਾ ਸੀ ਨਹੁੰ ਨਹੀਂ ਕਟਾਣੇ! ਉਸ ਨੇ ਨਹੁੰ ਵਧਾਉਣ ਦੀ ਆਗਿਆ ਦੇ ਦਿੱਤੀ। ਸਿਰ ਤੇ ਜਟਾਂ ਬਣਾ ਲਈਆਂ। ਪ੍ਰਭੂ ਦੀ ਰੀਤ ਪ੍ਰੀਤ ਉਸ ਨੇ ਵੀ ਨਾ ਦ੍ਰਿੜ੍ਹਾਈ। ਫਿਰ ਉਸ ਤੋਂ ਬਾਅਦ ਗੋਰਖ ਨੂੰ ਬਣਾਇਆ। ਬੜੇ-ਬੜੇ ਰਾਜੇ-ਮਹਾਰਾਜੇ ਉਸ ਨੇ ਆਪਣੇ ਚੇਲੇ ਬਣਾ ਲਏ। ਪਰ ਗੋਰਖ ਨੇ ਵੀ ਆਪਣੇ ਚੇਲਿਆਂ ਦੀਆਂ ਕੰਨ ਪਾੜ ਕੇ ਮੁੰਦਰਾਂ ਪਾ ਦਿੱਤੀਆਂ। ਔਰ ਦੁਨੀਆਂ ਨਾਲੋਂ ਵੱਖਰਾ ਕਰ ਦਿੱਤਾ। ਗੁਰੂ ਦੀ ਰੀਤ ਪ੍ਰੀਤ ਉਸ ਨੇ ਵੀ ਨਾ ਵੀਚਾਰੀ। ਤੇ ਸਾਹਿਬ ਕਹਿੰਦੇ ਨੇ:

***"ਮਹਾਦੀਨ ਤਬਿ ਪ੍ਰਭ ਉਪਰਾਜਾ॥***

ਫਿਰ ਹਜ਼ਰਤ ਮੁਹੰਮਦ ਸਾਹਿਬ ਨੂੰ ਪੈਦਾ ਕੀਤਾ ਰੱਬ ਨੇ !

***ਅਰਬ ਦੇਸ ਕੋ ਕੀਨੋ ਰਾਜਾ"॥ ੨੬॥***

ਉਹਨੂੰ ਅਰਬ ਮੁਲਕ ਦਾ ਰਾਜਾ ਬਣਾਇਆ। ਸਾਹਿਬ ਕਹਿੰਦੇ:

***ਤਿਨ ਭੀ ਏਕੁ ਪੰਥ ਉਪਰਾਜਾ॥***

ਅਰਥਾਤ ਮੁਹੰਮਦ ਸਾਹਿਬ ਨੇ ਵੀ ਇਕ ਪੰਥ ਬਣਾ ਲਿਆ।

***'ਲਿੰਗ ਬਿਨਾ ਕੀਨੇ ਸਭ ਰਾਜਾ॥***

*ਸਭ ਤੇ ਅਪਨਾ ਨਾਮੁ ਜਪਾਯੋ॥*

*ਸਤਿਨਾਮੁ ਕਾਹੂੰ ਨ ਦ੍ਰਿੜਾਯੋ"॥ ੨੭॥*

ਫਿਰ ਮੁਹੰਮਦ ਸਾਹਿਬ ਸ਼ਾਹ ਨੇ ਸਾਰਿਆਂ ਨੂੰ ਹੁਕਮ ਦਿੱਤਾ ਕਿ ਜਿਹੜੇ-ਜਿਹੜੇ ਮੁਸਲਮਾਨ ਬਣ ਗਏ ਹੋ ਇਹ ਪੜ੍ਹੋ!

*"ਲਾ...ਹਿਲਾ...ਉਇਲਾ...।*

*ਮੁਹੰਮਦ ਰਸੂੱਲ ਅੱਲਾ।*

ਰਸੂਲ ਦਾ ਅਰਥ ਹੈ "ਯਾਰ"! ਭਈ ਖੁਦਾ ਇਕ ਹੈ, ਤੇ ਮੁਹੰਮਦ ਉਸ ਦਾ ਰਸੂਲ ਹੈ, ਮੁਹੰਮਦ ਉਸ ਦਾ ਦੋਸਤ ਹੈ, ਮੁਹੰਮਦ ਉਹਦਾ ਯਾਰ ਹੈ। ਜਿਸ ਦੀ ਸਿਫਾਰਿਸ਼ ਮੁਹੰਮਦ ਕਰੇਗਾ, ਉਹ ਬਖਸ਼ਿਆ ਜਾਏਗਾ। ਜਿਸ ਦੀ ਸਿਫਾਰਿਸ਼ ਮੁਹੰਮਦ ਨਹੀਂ ਕਰੇਗਾ, ਉਹ ਬਖਸ਼ਿਆ ਨਹੀਂ ਜਾਏਗਾ।

'ਮਾਨ ਸਿੰਘ ਜੀ ਝੌਰ' ਦੱਸਦੇ ਹਨ ਕਿ ਮੈਂ ਜਦੋਂ ਕੁਰਾਨ ਪੜ੍ਹਦਾ ਸਾਂ ਤਾਂ ਉਨੀਵੇਂ ਸਫੇ ਵਿਚ ਕਥਾ ਆਈ ਹੈ ਭਈ ਇਕ ਦਿਨ ਇਕ ਹਿਸਾਬੀ ਨੇ ਪੁੱਛਿਆ, "ਯਾ ਹਜ਼ਰਤ! ਗੁਨਾਹ ਕਿਸ ਤਰ੍ਹਾਂ ਮਾਫ ਹੋਣ?" ਤਾਂ ਹਜ਼ਰਤ ਮੁਹੰਮਦ ਸਾਹਿਬ ਕਹਿਣ ਲੱਗੇ ਕਿ ਜਿਹੜਾ ਮੁਸਲਮਾਨ ਹਰ ਨਮਾਜ਼ ਦੇ ਬਾਅਦ ਤਿੰਨ ਵੇਰਾਂ ਕਲਮਾ ਇਹੁਤਾਇਬਾ ਪੜ੍ਹੇ। ਤਿੰਨ ਕਲਮੇ ਨੇ, ਪਹਿਲਾ ਹੈ :

*"ਆਹਿਦੁਮ-ਵਾਹਿਦੁਮ,*

*ਆਹਿਦੁਮ-ਵਾਹਿਦੁਮ।"*

ਦੂਸਰਾ ਕਲਮਾ ਇਹ ਹੈ:

*"ਲਾ...ਹਿਲਾ....ਉਇਲਾ....,*

*ਮੁਹੰਮਦ ਰਸੂੱਲ ਅੱਲਾ।"*

ਤੀਸਰਾ ਕਲਮਾ ਇਹ ਹੈ:

*"ਕੁੱਲ ਹਵੱਲਾ ਹਵਾਅ ਦੁੱਮ,*

*ਕੁੱਲ ਹਵੱਲਾ ਹਵਾਅ ਦੁੱਮ।"*

ਤਿੰਨ ਕਲਮੇ ਨੇ ਇਸਲਾਮ ਦੇ ਅੰਦਰ! ਜਿਹੜਾ ਲਾ...ਹਿਲਾ....ਉਇਲਾ, ਮੁਹੰਮਦ ਰਸੂਲ ਅੱਲਾ, ਇਹਦਾ ਨਾਂ ਹੈ 'ਕਲਮਾ ਇਹੁਤਾਇਬਾ'! ਹਜ਼ਰਤ ਮੁਹੰਮਦ ਸਾਹਿਬ ਕਹਿਣ ਲੱਗੇ, ਜਿਹੜਾ ਮੁਸਲਮਾਨ ਨਮਾਜ਼ ਦੇ ਬਾਅਦ ਤਿੰਨ ਵੇਰਾਂ ਕਲਮਾ ਇਹੁਤਾਇਬਾ ਪੜ੍ਹੇ।

ਔਰ ਲਾਮ ਉਤੇ ਜ਼ੋਰ ਲਾ ਕੇ ਪੜ੍ਹੇਗਾ ਤਾਂ ਉਹਦਾ ਇਕ ਲੱਖ ਅੱਸੀ ਹਜ਼ਾਰ ਗੁਨਾਹ ਮਾਫ ਹੋ ਜਾਏਗਾ! ਗੁਨਾਹ ਹੈ ਵੱਡੇ ਅਰਥਾਤ ਬੱਜਰ ਪਾਪ ! ਇਕ ਹਿਸਾਬੀ ਲਾਗਿਓਂ ਬੋਲਿਆ ਕਿ ਰਕਮ ਤਾਂ ਬੜੀ ਵੱਡੀ ਹੈ ਮਹਾਰਾਜ ! ਜੇ ਕਿਸੇ ਕੋਲੋਂ ਇਕ ਲੱਖ ਅੱਸੀ ਹਜ਼ਾਰ ਪਾਪ ਹੋਣ ਹੀ ਨਾ ਤੇ ਫਿਰ। ਤਾਂ ਹਜ਼ਰਤ ਮੁਹੰਮਦ ਕਹਿਣ ਲੱਗੇ, ਫਿਰ ਮਾਂ-ਪਿਉ ਦੇ ਨਾਲ ਰਲਾ ਲਏ ਜਾਣ! ਰਕਮ ਵਿਚ ਘਾਟਾ ਨਹੀਂ ਪੈਣ ਦਿੱਤਾ ਜਾਏਗਾ। ਤੀਜਾ ਹਿਸਾਬੀ ਬੋਲਿਆ, ਜੇ ਮਾਂ-ਪਿਉ ਦੇ ਨਾਲ ਰਲਾ ਕੇ ਵੀ ਇੱਕ ਲੱਖ ਅੱਸੀ ਹਜ਼ਾਰ ਨਾ ਹੋਣ ਤਾਂ ਫੇਰ ! ਫਿਰ ਹਜ਼ਰਤ ਮੁਹੰਮਦ ਕਹਿਣ ਲੱਗੇ, ਜੇ ਤਾਂ ਵੀ ਨਹੀਂ ਹੋਣਗੇ ਤਾਂ ਲਾਗਿਓਂ ਗੁਆਂਢੀਆਂ ਦੇ ਰਲਾ ਦਿੱਤੇ ਜਾਣਗੇ —ਪਰ ਗਿਣਤੀ ਵਿਚ ਘਾਟਾ ਨਹੀਂ ਪੈਣ ਦੇਣਾ। ਮੈਂ ਕਿਹਾ, ਬਾਬਾ ਨਾਨਕਾ ਤੂੰ ਬੜਾ ਬੇਲਿਹਾਜ਼ ਹੈਂ, ਤੂੰ ਸਾਨੂੰ ਇਹੋ ਜਿਹੀ ਕੋਈ ਗੱਲ ਨਹੀਂ ਦੱਸ ਕੇ ਗਿਆ। ਤੂੰ ਤਾਂ ਇਹ ਕਹਿ ਗਿਆ ਕਿ ਇਹ 'ਕਰ ਕਰੇ ਤਾਂ ਇਹ ਕਰ ਪਾਏ।' ਜੇ ਇਹ ਹੱਥ ਗੁਨਾਹ ਕਰਦਾ ਹੈ ਤਾਂ ਇਹੋ ਹੱਥ ਇਸ ਦੀ ਸਜ਼ਾ ਪਾਵੇਗਾ।

***"ਕੋਈ ਨਾ ਪਕੜੇ ਕਿਸੀ ਕੈ ਥਾਇ"***

ਏਸ ਹੱਥ ਦੀ ਥਾਂ ਇਹਨੂੰ ਨਹੀਂ ਪੁੱਛਣਾ ਕਿ ਤੂੰ ਗੁਨਾਹ ਕੀਤਾ ਹੈ! ਮੈਂ ਹੁਣ ਵੀ ਕਈ ਸਿੱਖ ਵੇਖਦਾ ਹਾਂ। ਮਾਨ ਸਿੰਘ ਜੀ ਝੌਰ ਕਹਿੰਦੇ ਨੇ ਕਿ ਕਿਸੇ ਦਾ ਗੁਨਾਹ ਵੇਖ ਕੇ ਇੰਝ ਨੱਕ-ਬੁੱਲ੍ਹ ਵੱਟਣਗੇ ਤੇ ਕਹਿਣਗੇ, ਛੱਡ ਯਾਰ ਉਹਦਾ ਕੀ ਨਾਂ ਲੈਂਦਾ ਹੈਂ? ਤੇ ਮੈਂ ਬੜਾ ਹੈਰਾਨ ਹੁੰਦਾ ਹਾਂ ਕਿ ਉਹਦੀ ਥਾਂ ਤੈਨੂੰ ਨਰਕਾਂ ਵਿਚ ਪਾ ਦੇਣਾ ਹੈ। ਕਿਸੇ ਦਾ ਗੁਨਾਹ ਸੁਣ ਕੇ ਤੂੰ ਬੜਾ ਪਰੇਸ਼ਾਨ ਹੋਇਆ ਹੈਂ, ਤੈਨੂੰ ਨਰਕਾਂ ਵਿੱਚ ਪਾ ਦੇਣਾ ਹੈ। ਤੈਨੂੰ ਕੀ, ਜਿੰਨੇ ਕੀਤੇ ਹਨ, ਉਹ ਜਾਣੇ। ਤੂੰ ਤਾਂ ਉਸਨੂੰ ਰੱਬ ਦਾ ਰੂਪ ਜਾਣ ਕੇ ਸੇਵਾ ਕਰ। ਕਈ ਮੈਂ ਸਿੱਖ ਕਹਿੰਦੇ ਵੇਖੇ ਨੇ ਕਿ ਫਲਾਣਾ ਸੰਤ ਧਰਮ ਨਾਲ ਪੰਜ ਪਾਠ ਕਰਦਾ ਹੈ ਸੁਖਮਨੀ ਦਾ ਜਗਿੰਦਰਾ! ਮੈਂ ਕਿਹਾ ਤੂੰ ਸੁਣਾ ਤੂੰ ਕਦੇ ਵਾਹਿਗੁਰੂ ਕਿਹਾ ਹੈ। ਕਹਿੰਦਾ ਨਹੀਂ, ਤੇ ਮੈਂ ਕਿਹਾ ਫਿਰ ਤੈਨੂੰ ਸੰਤ ਦੇ ਪਾਠਾਂ ਨਾਲ ਕੀ? ਮਾਮੇ ਦੇ ਕੰਨੀਂ ਬੀਰ-ਬੱਲੀਆਂ, ਕਹਿੰਦਾ ਮੇਰੇ ਮਾਮੇ ਦੇ ਕੰਨੀਂ ਪੰਜ ਹਜ਼ਾਰ ਦੀਆਂ ਬੀਰ-ਬੱਲੀਆਂ, ਮੇਰੇ ਮਾਮੇ ਦੇ ਕੰਨੀਂ ! ਤੇ ਸਿਆਣੇ ਨੇ ਕਿਹਾ ਤੇਰੇ ਮਾਮੇ ਦੇ ਕੰਨੀਂ ਬੀਰ-ਬੱਲੀਆਂ, ਤੇਰੇ ਹੱਥ ਤਾਂ ਇੱਕ ਛੱਲਾ ਵੀ ਨਹੀਂ ਲੋਹੇ ਦਾ, ਆਨੇ ਦਾ। ਤੈਨੂੰ ਮਾਮੇ ਦੀਆਂ ਬੀਰ-ਬੱਲੀਆਂ ਨਾਲ ਕੀ ਉਇ ! ਔਰ ਤੈਨੂੰ ਸੰਤ ਦੀ ਸੁਖਮਨੀ ਨਾਲ ਕੀ ਲੱਗੇ, ਤੂੰ ਤਾਂ ਕਦੇ ਆਪ ਵਾਹਿਗੁਰੂ ਕਹਿ ਕੇ ਨਹੀਂ ਆਖਿਆ! ਇਸੇ ਲਈ:

***"ਦਿੱਤਾ ਲਈਐ ਆਪਣਾ,***
***ਅਣਦਿਤਾ ਕਛੁ ਹਥਿ ਨ ਆਵੈ।"***

*(ਭਾਈ ਗੁਰਦਾਸ ੧/੪੭)*

ਅਰਥਾਤ ਇਹ ਨਹੀਂ ਹੋਣਾ ਕਿ ਪਾਠ ਕਰੇ ਕੋਈ ਤੇ ਫਲ ਤੈਨੂੰ ਮਿਲ ਜਾਵੇ। ਇਹ ਠੇਕੇਦਾਰੀ ਇਸੇ ਤਰ੍ਹਾਂ ਹੀ ਚੱਲਦੀ ਹੈ। ਇਥੇ ਤਾਂ ਆਪ ਹੀ ਕਰਨਾ ਪੈਂਦਾ ਹੈ। ਫਿਰ ਉਹਦਾ ਫਲ ਮਿਲਣਾ। ਨਾਨਕ ਚੰਦ ਨਾਜ਼ ਨੇ ਤਰਜਮਾ ਕੀਤਾ ਹੈ ਕਿ—

***"ਗਲਤ ਕਾਰ ਜਬ ਹਰ ਤਰਫ ਛਾ ਜਾਏ,***

ਇਹ ਗਲਤ ਰਸਤੇ ਦੱਸਣ ਵਾਲੇ, ਵੱਖਰੀਆਂ ਵੱਖਰੀਆਂ ਰੀਤਾਂ ਦੱਸਣ ਵਾਲੇ ਚਾਰ-ਚੁਫੇਰੇ ਛਾ ਗਏ ਨਾ।

***"ਤੋ ਪਰਮਾਤਮਾ ਨੇ ਬੁਲਾਇਆ ਮੁਝੇ।"***

ਇਕ ਨਿੱਕਾ ਜਿਹਾ ਭੁਲੇਖਾ ਹੋਰ ਦੂਰ ਕਰ ਲਈਏ, ਤਾਂਕਿ ਤੁਹਾਡਾ ਅਗਲਾ ਰਸਤਾ ਸਾਫ ਹੋ ਜਾਏ। ਸਾਹਿਬ ਕਹਿੰਦੇ ਨੇ:

***"ਅਬ ਮੈਂ ਅਪਨੀ ਕਥਾ ਬਖਾਨੋ॥***

***ਤਪ ਸਾਧਤ ਜਿਹ ਬਿਧਿ ਮੁਹਿ ਆਨੋ॥"***

ਆਪਣੀ ਕਥਾ ਮੈਂ ਦੱਸਦਾ ਹਾਂ ਕਿ ਕਿਵੇਂ ਤੱਪ ਕਰਦੇ ਨੂੰ ਮੈਨੂੰ ਬੁਲਾਇਆ।

***"ਹੇਮਕੁੰਟ ਪਰਬਤ ਹੈ ਜਹਾਂ॥***

***ਸਪਤਸ੍ਰਿੰਗ ਸੋਭਿਤ ਹੈ ਤਹਾਂ॥"***

ਹੇਮਕੁੰਟ ਨਾਂ ਦਾ ਅਰਥਾਤ ਹੇਮ ਦਾ ਮਤਲਬ ਹੈ ਬਰਫ ਤੇ ਕੁੰਟ ਦਾ ਅਰਥ ਹੈ ਘਰ। ਬਰਫ ਦਾ ਘਰ ਜਿਹੜਾ ਪਹਾੜ ਹੈ ਉਹਦੇ ਲਾਗੇ ਸ਼ੋਭਦਾ ਹੈ ਸਪਤਸ੍ਰਿੰਗ ਸਮੇਰ ਪਰਬਤ। ਉਥੇ ਮੈਂ ਬੜੀ ਤਪੱਸਿਆ ਕੀਤੀ ਤੇ ਜਿਹੜੇ ਅਣਮਤੀ ਨੇ ਨਾ ਉਹ ਅਰਥ ਕਰਦੇ ਨੇ:

***"ਮਹਾਂਕਾਲ ਕਾਲਿਕਾ ਆਰਾਧੀ॥ ੨॥***

ਅਰਥਾਤ ਮੈਂ ਉਥੇ ਕਾਲਕਾ ਦਾ ਅਰਾਧਨ ਕੀਤਾ, ਮੈਂ ਉਥੇ ਦੇਵੀ ਦਾ ਅਰਾਧਨ ਕੀਤਾ, ਮੈਂ ਉਥੇ ਚਤਰਭੁਜੀ ਦਾ ਅਰਾਧਨ ਕੀਤਾ। ਤੇ ਸਾਹਿਬ ਕਹਿੰਦੇ ਨੇ :

***"ਇਹ ਬਿਧਿ ਕਰਤ ਤਪੱਸਿਆ ਸਾਧੀ॥***

ਉਸ ਹੇਮਕੁੰਟ ਪਰਬਤ ਦੇ ਲਾਗੇ ਸਪਤਸ੍ਰਿੰਗ ਦੇ ਕੋਲ ਗੁਫਾ ਦੇ ਅੰਦਰ ਬੈਠ ਕੇ ਮੈਂ ਬੜੀ ਤਪੱਸਿਆ ਕੀਤੀ।

***"ਮਹਾਂਕਾਲ ਕਾਲਿਕਾ ਆਰਾਧੀ॥ ੨॥***

ਉਹ ਜਿਹੜੇ ਸੱਜਣ ਅਰਥ ਦੇਵੀ ਕਰਦੇ ਨੇ ਨਾ, ਉਹ ਅਰਾਧੀ ਨੂੰ ਸਮਝਦੇ ਨੇ

ਇਸਤਰੀ ਲਿੰਗ! ਪਰ ਵਾਸਤਵ ਵਿਚ ਇਹ ਇਸਤਰੀ ਲਿੰਗ ਨਹੀਂ। ਭਾਈ ਗੁਰਦਾਸ ਜੀ ਕਹਿੰਦੇ ਹਨ-

**"ਲੋਟਾ ਜੋਗੀ ਲਇਆ ਛੁਪਾਈ"**

ਇਹ ਛੁਪਾਈ ਸ਼ਬਦ ਜਿਹੜਾ ਹੈ, ਉਹ ਇਸਤਰੀ-ਲਿੰਗ ਹੈ। ਪਰ ਮਗਰ ਲੋਟਾ, ਜੇ ਲੋਟੇ ਦਾ ਤੇ ਛੁਪਾਈ ਦਾ ਇਸਤਰੀ-ਲਿੰਗ ਬਣਾ ਲਈਏ ਤਾਂ ਪਰਕਰਣ ਹੀ ਨਹੀਂ ਬਣਦਾ! ਜਿਵੇਂ ਇਹ ਜਿਹੜੀਆਂ ਲਿਆਏ ਨੇ ਨਾ ਜਨਾਨੀਆਂ ਪੰਜਾਬੀ ਬੰਗਾਲ ਤੋਂ: ਉਹ ਬੋਲਦੀਆਂ ਨੇ ਇਹੋ ਜਿਹੀ ਭਾਸ਼ਾ! ਦੀਪੋ ਦਾ ਭਾਈਆ ਚੌਲ ਨਹੀਂ ਖਾਂਦੀ। ਇਹ ਇਹੋ ਜਿਹੀ ਭਾਸ਼ਾ ਉਹ ਬੋਲਦੀਆਂ ਨੇ। ਮੈਂ ਦੂਰੋਂ ਵੇਖਿਆ ਤੇ ਮੈਂ ਸਮਝੀ ਦੀਪੋ ਦਾ ਭਾਈਆ ਆਉਂਦੀ। ਔਰ ਜਦੋਂ ਕੋਲ ਆਇਆ ਤੇ ਗੰਡਾ ਸਿੰਘ। ਦੀਪੋ ਦਾ ਭਾਈਆ, ਭਾਈਆ ਹੀ ਨਹੀਂ ਰਿਹਾ।

**"ਮਹਾਂਕਾਲ ਕਾਲਿਕਾ ਆਰਾਧੀ॥**

ਜਿਹੜਾ ਰਾਹੀ-ਰਾਹੀ ਤੁਰਿਆ ਜਾਂਦਾ ਹੋਵੇ, ਉਹਨੂੰ ਤੁਸੀਂ ਕੀ ਆਖਦੇ ਹੋ? "ਰਾਹੀ" ਤੇ ਕੀ ਇਹਦਾ ਮਤਲਬ ਹੈ ਉਹ ਜਨਾਨੀ ਹੈ। ਇਸੇ ਤਰ੍ਹਾਂ ਜਿਹੜਾ ਬਹੁਤਾ ਦਾਨ ਦੇਵੇ ਉਹਨੂੰ ਅਸੀਂ ਆਖਦੇ ਹਾਂ ਦਾਨੀ ਤੇ ਕੀ ਮਤਲਬ ਇਸ ਦਾ ਕਿ ਉਹ ਜਨਾਨੀ ਬਣ ਗਿਆ। ਇਸੇ ਤਰ੍ਹਾਂ ਜਿਹੜਾ ਬਹੁਤਾ ਮਾਨ ਕਰੇ ਤਾਂ ਉਹਨੂੰ ਅਸੀਂ ਕਹਿੰਦੇ ਹਾਂ ਮਾਨੀ। ਜਿਵੇਂ ਮਾਨ ਆਖਣ ਵਾਲੇ ਨੂੰ ਆਖੀਦਾ ਹੈ ਮਾਨੀ, ਦਾਨ ਦੇਵਣ ਵਾਲੇ ਨੂੰ ਆਖੀਦਾ ਹੈ ਦਾਨੀ! ਰਾਹੀ ਜਾਣ ਵਾਲੇ ਨੂੰ ਆਖੀਦਾ ਹੈ ਰਾਹੀ। ਇਸੇ ਤਰ੍ਹਾਂ ਅਰਾਧਨਾ ਕਰਨ ਵਾਲੇ ਨੂੰ ਆਖੀਦਾ ਹੈ ਅਰਾਧੀ! ਅਰਾਧੀ ਦਾ ਮਤਲਬ ਹੈ ਅਰਾਧਨਾ ਕਰਨ ਵਾਲਾ!

**"ਤੁਮ ਕਿਸ ਕੇ ਅਰਾਧੀ ਹੋ?"**

ਕਹਿੰਦਾ ਹਮ ਤੋ ਸ਼ਿਵਜੀ ਕੇ ਅਰਾਧੀ ਹੈਂ! ਪਰ ਮਹਾਰਾਜ ਕਹਿੰਦੇ ਨੇ:

**"ਮਹਾਂਕਾਲ ਕਾਲਿਕਾ ਆਰਾਧੀ॥**

ਕਾਲ ਦਾ ਅਰਥ ਹੈ 'ਸਮਾਂ' ਔਰ ਮਹਾਂਕਾਲ ਦਾ ਅਰਥ ਹੈ ਵਾਹਿਗੁਰੂ! ਸਮੇਂ ਦਾ ਮਾਲਕ ਜਿਹੜਾ ਹੈ ਵਾਹਿਗੁਰੂ, ਮੈਂ ਉਸ ਦੀ ਅਰਾਧਨਾ ਕਰਨ ਵਾਲਾ! ਮੈਂ ਉਸ ਅਕਾਲ ਦੀ ਪੂਜਾ ਕਰਨ ਵਾਲਾ।

**"ਇਹ ਬਿਧਿ ਕਰਤ ਤਪੱਸਿਆ ਭਯੋ॥**

ਇੰਨੀ ਮੈਂ ਤਪੱਸਿਆ ਕੀਤੀ, ਇੰਨੀ ਮੈਂ ਤਪੱਸਿਆ ਕੀਤੀ ਕਿ ਮੈਂ ਤੇ ਮੇਰਾ ਅਕਾਲ ਪੁਰਖ ਇਕੋ ਰੂਪ ਹੋ ਗਇਓ। ਜੇ ਇਕ ਹੁੰਦਾ ਦੁਸ਼ਟ ਦਮਨ, ਇਕ ਹੁੰਦੀ ਦੇਵੀ ਤੇ ਇਕ ਹੁੰਦਾ ਰੱਬ! ਤੇ ਫਿਰ ਦ੍ਵੈ ਪਾਠ ਨਹੀਂ ਸੀ ਹੋਣਾ ਚਾਹੀਦਾ, ਫਿਰ ਤਾਂ ਤ੍ਰੈ ਰੂਪ ਹੋਣਾ ਚਾਹੀਦਾ ਸੀ।

ਪਰ ਉਥੇ ਦ੍ਵੈ ਤੇ ਇਕ ਰੂਪ ਹੋਏ ਗਇਓ ਲਿਖਿਆ ਹੈ। ਅਰਥਾਤ ਮੈਂ ਤੇ ਮੇਰਾ ਵਾਹਿਗੁਰੂ ਇਕ ਰੂਪ ਹੋ ਗਏ, ਕਿਉਂਕਿ ਮੈਂ ਅਕਾਲ ਦਾ ਪੁਜਾਰੀ ਹਾਂ। ਇਸ ਲਈ,

*"ਇਹ ਬਿਧਿ ਕਰਤ ਤਪੱਸਿਆ ਭਯੋ॥*

*ਦ੍ਵੈ ਤੇ ਏਕ ਰੂਪ ਹ੍ਵੈ ਗਯੋ॥"*

ਇਸ ਲਈ ਮੈਨੂੰ ਤਪੱਸਿਆ ਕਰਦੇ ਨੂੰ, ਮੇਰੇ ਵਾਹਿਗੁਰੂ ਨੇ ਮੈਨੂੰ ਬੁਲਾਇਆ, ਤੇ ਇਹ ਗੱਲ ਕਹਿ ਕੇ ਮੈਨੂੰ ਏਸ ਮਾਤ-ਲੋਕ ਵਿਚ ਭੇਜਿਆ।

*"ਚਿਤ ਨ ਭਯੋ ਹਮਰੋ ਆਵਨ ਕਹਿ॥*

ਇਹ 'ਗੁਰੂ ਗੋਬਿੰਦ ਸਿੰਘ ਸਾਹਿਬ' ਦੀ ਦੁਸ਼ਟ ਦਮਨ ਵੇਲੇ ਦੀ ਅਵਸਥਾ ਹੈ।

*"ਚਿਤ ਨ ਭਯੋ ਹਮਰੋ ਆਵਨ ਕਹਿ॥*

*ਚੁਭੀ ਰਹੀ ਸ੍ਰੁਤਿ ਪ੍ਰਭੁ ਚਰਨਨ ਮਹਿ॥*

ਉਹ ਮੇਰਾ ਸੱਤ, ਚਿੱਤ, ਆਨੰਦ, ਰੂਪ, ਪਰੀ-ਪੂਰਨ ਪ੍ਰਮਾਤਮਾ ਦੇਵ ! ਜਿਹਦੇ ਵਾਸਤੇ ਪੰਜਵਾਂ ਬਾਪੂ ਕਹਿੰਦਾ ਹੈ!



*"ਉਕਤਿ ਸਿਆਨਪ ਕਿਛੂ ਨ ਜਾਨਾ॥*

ਉਕਤ ਦਾ ਅਰਥ ਹੈ ਦਲੀਲ। ਮਹਾਰਾਜ ਕਹਿੰਦੇ ਮੈਂ ਦਲੀਲ-ਸ਼ਲੀਲ ਕੋਈ ਜਾਣਦਾ ਨਹੀਂ। ਮਹਾਰਾਜ ਕਹਿੰਦੇ ਨੇ-

*"ਉਕਤਿ ਸਿਆਨਪ ਕਿਛੂ ਨ ਜਾਨਾ॥*
*ਦਿਨੁ ਰੈਣਿ ਤੇਰਾ ਨਾਮੁ ਵਖਾਨਾ॥ ੧॥*
*ਮੈ ਨਿਰਗੁਨ ਗੁਣੁ ਨਾਹੀ ਕੋਇ॥*
*ਕਰਨ ਕਰਾਵਨਹਾਰ ਪ੍ਰਭ ਸੋਇ॥ ੧॥"* (ਪੰਨਾ ੩੮੭)

ਮੇਰੇ ਵਾਸਤੇ ਕਰਨ ਵਾਲਾ ਤੇ ਮੇਰੇ ਕੋਲੋਂ ਕਰਵਾਉਣ ਵਾਲਾ ਮੇਰਾ "ਸਤਿਨਾਮ-ਵਾਹਿਗੁਰੂ' ਹੀ ਹੈ।

*"ਮੂਰਖ ਮੁਗਧ ਅਗਿਆਨ ਅਵੀਚਾਰੀ॥*
*ਨਾਮ ਤੇਰੇ ਕੀ ਆਸ ਮਨਿ ਧਾਰੀ॥ ੨॥*
*ਜਪੁ ਤਪੁ ਸੰਜਮੁ ਕਰਮ ਨ ਸਾਧਾ॥*
*ਨਾਮੁ ਪ੍ਰਭੂ ਕਾ ਮਨਹਿ ਅਰਾਧਾ॥ ੩॥*

*ਕਿਛੂ ਨ ਜਾਨਾ ਮਤਿ ਮੇਰੀ ਥੋਰੀ॥*

*ਬਿਨਵਤਿ ਨਾਨਕ ਓਟ ਪ੍ਰਭ ਤੋਰੀ॥ ੪॥* (ਪੰਨਾ ੩੮੮)

ਅਰਥਾਤ ਇਕ ਦੀ ਪੂਜਾ ਕਰਦਿਆਂ-ਕਰਦਿਆਂ ਮੇਰਾ ਉਥੋਂ ਜੀਅ ਨਹੀਂ ਸੀ ਕਰਦਾ ਆਉਣ ਨੂੰ। ਬੜਾ ਸੁੰਦਰ ਅਸਥਾਨ, ਨਾ ਉਥੇ ਕੋਈ ਜੰਮਦਾ, ਨਾ ਉਥੇ ਕੋਈ ਮਰਦਾ, ਨਾ ਉਥੇ ਊਸ਼ਨ, ਨਾ ਉਥੇ ਸ਼ੀਤ, ਨਾ ਉਥੇ ਲੜਾਈ, ਨਾ ਉਥੇ ਝਗੜਾ। ਨਾ ਉਥੇ ਮੇਰਾ ਨਾ ਤੇਰਾ, ਨਾ ਸਾਡਾ ਨਾ ਤੁਹਾਡਾ। ਬਲਕਿ ਉਥੇ ਐਸੀਆਂ ਧੁੰਨਾਂ ਲੱਗੀਆਂ ਰਹਿੰਦੀਆਂ ਨੇ ਕਿ ਮੇਰਾ ਉਥੋਂ ਆਉਣ ਨੂੰ ਜੀਅ ਨਹੀਂ ਸੀ ਕਰਦਾ।

*"ਚਿਤ ਨ ਭਯੋ ਹਮਰੋ ਆਵਨ ਕਹਿ॥*

*ਚੁਭੀ ਰਹੀ ਸ੍ਰੁਤਿ ਪ੍ਰਭੁ ਚਰਨਨ ਮਹਿ॥*

*ਪਰ-ਜਿਉ ਤਿਉ ਪ੍ਰਭ ਹਮ ਕੋ ਸਮਝਾਯੋ॥*

*ਇਮ ਕਹਿ ਕੈ ਇਹ ਲੋਕ ਪਠਾਯੋ॥"*

ਇਸ ਪੰਕਤੀ ਦੇ ਅਰਥ ਹਨ ਕਿ ਮੈਨੂੰ ਵਾਹਿਗੁਰੂ ਨੇ ਬੜਾ ਸਮਝਾਇਆ, ਬੜੀ ਮੱਤ ਦਿੱਤੀ ਤੇ ਫਿਰ ਮੈਨੂੰ ਸਮਝਾ ਕੇ ਮਾਤ-ਲੋਕ ਵਿਚ ਭੇਜਿਆ। ਔਰ ਕਹਿਣ ਲੱਗੇ—



*"ਮੈ ਅਪਨਾ ਸੁਤ ਤੋਹਿ ਨਿਵਾਜਾ॥*

*ਪੰਥੁ ਪ੍ਰਚੁਰ ਕਰਬੇ ਕਹੁ ਸਾਜਾ॥*

*ਜਾਹਿ ਤਹਾਂ ਤੈ ਧਰਮੁ ਚਲਾਇ॥*

*ਕਬੁਧਿ ਕਰਨ ਤੇ ਲੋਕ ਹਟਾਇ॥ ੨੯॥*

(ਬਚਿੱਤਰ ਨਾਟਕ)

*ਗਲਤ ਕਾਰ ਜਬ ਹਰ ਤਰਫ ਛਾ ਗਏ,*

*ਤੋ ਪਰਮਾਤਮਾ ਨੇ ਬੁਲਾਇਆ ਮੁਝੈ;*

*ਕਹਾ ਜਾਓ, ਦੁਨੀਆਂ ਮੇਂ ਅਵਤਾਰ ਲਉ॥*

ਅਰਥਾਤ ਤੂੰ ਦੁਨੀਆਂ ਵਿਚ ਜਾਹ ਤੇ ਮੇਰਾ ਨਾਮ ਜਪਾਅ।

*"ਸੁਣਾ ਮੇਰੀ ਵਾਹਦਤ ਕਾ ਸਭ ਕੋ ਪੈਗਾਮ।"*

*ਫਿਜ਼ਾਅ ਪਾਕ ਹੋ ਜਾਏਗੀ ਜਾਪ ਸੇ....*

*ਜੋ ਨਾਪਾਕ ਰਹਿਤੀ ਹੈ ਅਬ, ਪਾਪ ਸੇ।*

*ਕਿਸੀ ਕੀ ਗਲਤ ਬਾਤ ਚਲਣੇ ਨਾ ਦੇ,*

***ਕਿਸੀ ਕੀ ਕਰਾਮਾਤ ਚਲਣੇ ਨਾ ਦੇ,***
***ਆਡੰਬਰ ਗਲਤ ਕਾਰ ਲੋਗੋਂ ਕੇ ਤੋੜ,***
***ਉਸੇ ਹੱਕ ਰਵੀ ਸੇ ਫਨਾਅ ਕਰ ਕੇ ਛੋੜ!***

ਦੁਸ਼ਟ ਦਮਨ ਵਾਹਿਗੁਰੂ ਕਹਿੰਦਾ ਗਿਆ ਤੇ ਮੈਂ ਸੁਣਦਾ ਗਿਆ, ਤੇ ਸੁਣਦਿਆਂ-ਸੁਣਦਿਆਂ ਮੈਂ ਹੱਥ ਜੋੜੇ ਕਿ ਹੇ ਮਾਲਕ! ਜੇ ਤੂੰ ਮੇਰੀ ਰਹਿਨੁਮਾਈ ਕੀਤੀ, ਤੂੰ ਮੇਰੇ ਸਿਰ ਤੇ ਰਹਿਮਤ ਦਾ ਹੱਥ ਰੱਖਿਆ, ਜੇ ਤੂੰ ਮੇਰੀ ਵਾਗ ਡੋਰ ਆਪਣੇ ਹੱਥ ਰੱਖੀ, ਔਰ ਜੇ ਤੂੰ ਮੇਰੇ ਉਤੇ ਫਜ਼ਲੋ-ਕਰਮ ਕਰਦਾ ਰਹਿਓਂ ਨਾ ਤਾਂ ਫਿਰ :

***"ਪੰਥ ਤੇਰੇ ਦੀਆਂ ਗੂੰਜਾਂ, ਦਿਨੋ ਦਿਨ ਪੈਣਗੀਆਂ।***

ਫਿਰ ਮੈਂ ਹੁਕਮ ਮੰਨ ਕੇ ਆ ਗਿਆ, ਸਿਰ-ਮੱਥੇ ਤੇ ਹੁਕਮ ਮੰਨ ਕੇ ਆ ਗਿਆ ਤੇ ਆਇਆ ਮੈਂ ਏਸ ਤਰ੍ਹਾਂ ਕਿ ਮੇਰੇ ਮਾਤਾ-ਪਿਤਾ ਨੇ ਸੇਵਾ ਕੀਤੀ "ਸਤਿਨਾਮ-ਵਾਹਿਗੁਰੂ" ਦੀ। ਮੇਰੇ ਮਾਤਾ-ਪਿਤਾ ਨੇ ਸਿਮਰਨ ਕੀਤਾ ਵਾਹਿਗੁਰੂ ਦਾ, ਸਮਾਧੀ ਲਾਈ ਵਾਹਿਗੁਰੂ ਦੀ ਤਾਂ ਵਾਹਿਗੁਰੂ ਉਹਨਾਂ ਤੇ ਪ੍ਰਸੰਨ ਹੋ ਗਿਆ। ਮੇਰੇ ਮਾਤਾ-ਪਿਤਾ ਤੇ ਵਾਹਿਗੁਰੂ ਤਰੁੱਠ ਪਿਆ। ਇਹ ਨਹੀਂ ਲਿਖਿਆ ਸਰਕਾਰ ਨੇ ਕਿ ਮੇਰੇ ਮਾਤਾ-ਪਿਤਾ ਚੁਰੱਸਤੇ ਵਿੱਚ ਨਹਾਉਂਦੇ ਰਹੇ ਹਨ। ਇਹ ਨਹੀਂ ਲਿਖਿਆ ਕਿ ਮੇਰੀ ਮਾਂ ਤੇ ਮੇਰਾ ਪਿਉ ਮੁਰਦੇ ਬਲਦੇ ਪਏ ਤੇ ਉਤੇ ਰੋਟੀਆਂ ਪਕਾ ਕੇ ਖਾਂਦੇ ਰਹੇ ਨੇ। ਇਹ ਨਹੀਂ ਲਿਖਿਆ ਕਿ ਮੇਰੀ ਮਾਂ ਨੇ ਨਵੇਂ ਖੂਹ ਵਿੱਚ ਮੰਜਾ ਵਹਾ ਕੇ, ਉਤੇ ਚੁੱਲ੍ਹਾ ਬਣਾ ਕੇ ਰੋਟੀਆਂ ਪਕਾ ਕੇ ਖਾਧੀਆਂ। ਖੂਹ ਪਾਟ ਗਿਆ ਤੇ ਮੈਂ ਜੰਮ ਪਿਆ। ਬੱਲੇ ਤੇਰਾ ਜੰਮਣਾ ਕਿ ਤੂੰ ਜੰਮਿਆ ਤੇ ਖੂਹ ਪਾਟ ਗਿਆ। ਸਾਹਿਬ ਜਿਹੜੇ ਨੇ ਨਾ ਇਹੋ ਜਿਹੇ ਪਾਖੰਡਾਂ ਤੋਂ ਆਪਣੇ ਸਿੱਖ ਨੂੰ ਦੂਰ ਰਖਣਾ ਚਾਹੁੰਦੇ ਨੇ, ਕਿਉਂਕਿ ਸਾਹਿਬ ਆਪਣੇ ਸਿੱਖਾਂ ਨੂੰ ਅਕਾਲ ਦਾ ਪੁਜਾਰੀ ਬਣਾਉਣਾ ਚਾਹੁੰਦੇ ਨੇ। ਔਰ ਮੇਰੇ ਪਿਤਾ ਜੀ ਨੇ ਵੀ ਬੜੇ ਪੁੰਨ-ਦਾਨ ਕੀਤੇ। ਭੁੱਲਿਆਂ ਹੋਇਆ ਨੂੰ ਸਿੱਧੇ ਰਾਹ ਪਾਇਆ, ਰੱਬ ਦੇ ਪਾਸੇ ਵੱਲ ਲਾਇਆ। ਔਰ ਮੈਂ ਪੈਦਾ ਕਿਥੋਂ ਹੋਇਆ? ਮੈਂ ਮਾਤਾ ਗੁਜਰੀ ਦੇ ਕੁੱਖੋਂ ਇਲਾਹਾਬਾਦ ਤ੍ਰਿਬੇਣੀ ਦੇ ਕੰਢੇ ਵਿਚ ਵਾਸਾ ਪਾਇਆ! ਨਹੀਂ ਰਾਮ ਦੱਸ ਸਕਿਆ ਨਹੀਂ ਵਿਸ਼ਨੂੰ ਦੱਸ ਸਕਿਆ, ਨਹੀਂ ਬ੍ਰਹਮਾ ਦੱਸ ਸਕਿਆ ਕਿ ਮੈਂ ਕਿਥੋਂ ਵਾਸਾ ਪਾਇਆ। ਇਥੋਂ ਤੱਕ ਕਿ ਹਜ਼ਰਤ ਮੁਹੰਮਦ ਵੀ ਨਾ ਦੱਸ ਸਕਿਆ, ਬਲਕਿ ਇਹ ਤਾਂ ਗੁਰੂ ਗੋਬਿੰਦ ਸਿੰਘ ਆਪ ਨੇ ਜਿਨ੍ਹਾਂ ਨੇ ਆਪਣਾ ਜੀਵਨ ਆਪ ਲਿਖਿਆ ਹੈ, ਆਪਣੀ ਕਥਾ ਆਪ ਲਿਖੀ ਹੈ। ਇਲਾਹਾਬਾਦ ਤ੍ਰਿਬੇਣੀ ਦੇ ਕੰਢੇ, ਪੁੰਨ-ਦਾਨ ਕਰਦਿਆਂ, ਮੇਰੇ ਮਾਤਾ ਪਿਤਾ ਦੇ ਦਿਨ-ਰਾਤ ਬੀਤੇ ਔਰ ਉਥੇ ਹੀ ਮੈਂ ਆਪਣੇ ਮਾਂ ਦੇ ਗਰਭ ਵਿਚ ਵਾਸਾ ਲਿਆ। ਔਰ ਫਿਰ ਮੈਂ ਇਥੇ ਦੁਨੀਆਂ ਵਿਚ ਆ ਕੇ ਲੋਕਾਂ ਨੂੰ ਸਿੱਧੇ ਰਾਹ ਪਾਇਆ, ਅਕਾਲ ਦਾ ਪੁਜਾਰੀ ਬਣਾਇਆ, ਵਾਹਿਗੁਰੂ ਦੇ

ਰੰਗ ਵਿਚ ਰੰਗਿਆ। ਇਸੇ ਤਰ੍ਹਾਂ ਦੁਨੀਆਂ ਦਾ ਚੰਗੇ ਕੰਮਾਂ ਵਿੱਚ ਵਾਸਾ ਹੋਇਆ।

ਅਰਥਾਤ ਇਕੋ-ਇਕ ਧਰਮ ਨੂੰ ਹੀ ਅਪਣਾਉਣਾ ਚਾਹੀਦਾ ਹੈ। ਇਕੋ-ਇਕ ਧਰਮ ਨੂੰ ਅਪਣਾਉਣ ਨਾਲ ਸਾਡੇ ਕਰਮਾਂ ਵਿੱਚ ਬਦਲਾਵ ਆਉਂਦਾ ਹੈ। ਇਕ ਪ੍ਰਮਾਤਮਾ ਨੂੰ ਪਾਉਣ ਨਾਲ ਸਾਡੇ ਪੁੰਨ ਵੱਧਦੇ ਹਨ ਤੇ ਗੁਣਾਂ ਦੀ ਪ੍ਰਾਪਤੀ ਹੁੰਦੀ ਹੈ। ਅਸੀਂ ਅਕਾਲ ਦੇ ਪੁਜਾਰੀ ਬਣਦੇ ਹਾਂ। ਅਸੀਂ ਆਪਣੇ ਵਾਹਿਗੁਰੂ ਦੇ ਨੇੜ ਤਾਂ ਹੀ ਹੋ ਸਕਦੇ ਹਾਂ ਜੇਕਰ ਸਾਡੇ ਮਨ ਤੇ ਤਨ ਵਿਚ ਇਕੋ ਦਾ ਵਾਸਾ ਹੋਵੇ ਅਰਥਾਤ ਇਕੋ-ਇਕ ਵਾਹਿਗੁਰੂ ਦਾ ਨਾਂ ਹੋਵੇ।



# ਗੁਰਬਾਣੀ ਦਾ ਭੰਡਾਰ ਕੌਣ ਹੈ ?

**"ਅਲਖ ਨਿਰੰਜਨ ਆਖੀਐ ਅਕਲ ਅਜੋਨਿ ਅਕਾਲ ਅਪਾਰਾ।**
**ਰਵਿ ਸਸਿ ਜੋਤਿ ਉਦੋਤ ਲੰਘ, ਪਰਮ ਜੋਤਿ ਪਰਮੇਸੁਰ ਪਿਆਰਾ।**
**ਜਗਮਗ ਜੋਤਿ ਨਿਰੰਤਰੀ ਜੰਗਜੀਵਨ ਜਗ ਜੈ ਜੈ ਕਾਰਾ।"**

*(ਭਾ. ਗੁਰਦਾਸ, ੨੪/੧੮)*

ਇਸ ਪੰਕਤੀ ਦਾ ਪਹਿਲਾ ਅੱਖਰ ਅ ਹੈ ਅਲੱਖ ਤੋਂ, ਤੇ ਗੁਰੂ ਅਰਜਨ ਸਾਹਿਬ ਦਾ ਵੀ ਪਹਿਲਾ ਅੱਖਰ ਅ ਹੀ ਹੈ। ਫਿਰ ਦੂਜੀ ਅੱਖਰ ਤੁਕ ਦਾ ਹੈ 'ਰ' ਤੇ ਗੁਰੂ ਜੀ ਦੇ ਨਾਮ ਦਾ ਵੀ ਦੂਸਰਾ ਅੱਖਰ 'ਰ' ਹੀ ਹੈ। ਇਸੇ ਤਰ੍ਹਾਂ ਜ ਅੱਖਰ ਵੀ ਤੀਸਰੀ ਪੰਕਤੀ ਦੇ ਪਹਿਲੇ ਅੱਖਰ ਨਾਲ ਮਿਲਦਾ ਹੈ। ਇਸੇ ਤਰ੍ਹਾਂ ਚੌਥੀ ਤੁੱਕ :-



***ਨਮਸਕਾਰ ਸੰਸਾਰ ਵਿਚ ਆਦਿ ਪੁਰਖ ਆਦੇਸ ਉਧਾਰਾ।***

ਫਿਰ ਗੁਰੂ ਅਰਜਨ ਦੇਵ ਜੀ ਦੇ ਨਾਂ ਦਾ ਆਖਰੀ ਅੱਖਰ ਵੀ 'ਨ' ਇਸ ਪੰਕਤੀ ਦੇ ਪਹਿਲੇ ਅੱਖਰ ਨਾਲ ਮਿਲਦਾ ਹੈ।

***ਅਲਖ ਨਿਰੰਜਨ ਆਖੀਐ ਅਕਲ ਅਜੋਨਿ ਅਕਾਲ ਅਪਾਰਾ।***

ਇਸ ਪੰਕਤੀ ਤੋਂ ਭਾਵ ਇਹ ਹੈ ਕਿ ਜਿਹੜਾ ਨਿਰੰਜਨ ਮਤਲਬ ਸਤਿਨਾਮ, ਅਲੱਖ ਅਰਥਾਤ ਲੱਖਿਆ ਨਹੀਂ ਜਾਂਦਾ। ਔਰ ਜਿਸ ਨਿਰੰਜਨ ਕੋਲ ਜਾਤ-ਬਰਾਦਰੀ, ਭਾਈਚਾਰਾ ਕੋਈ ਨਹੀਂ ਔਰ ਜਿਹੜਾ ਵਾਹਿਗੁਰੂ ਜੂਨਾਂ ਵਿਚ ਨਹੀਂ ਆਉਂਦਾ, ਅਰਥਾਤ ਜੰਮਣ-ਮਰਨ ਵਿਚ ਨਹੀਂ ਆਉਂਦਾ ਤੇ ਜਿਸ ਅਕਾਲ ਪੁਰਖ ਦਾ ਪਾਰਾਵਾਰ ਕੋਈ ਨਹੀਂ, ਅੰਤ ਕੋਈ ਨਹੀਂ ਤੇ ਜਿਹੜਾ ਤੋਲਿਆ ਤੇ ਮਿਣਿਆ ਵੀ ਨਹੀਂ ਜਾਂਦਾ ਉਹ ਅਕਾਲ ਪੁਰਖ ਹੀ ਹੈ।

***ਰਵਿ ਸਸਿ ਜੋਤਿ ਉਦੋਤ ਲੰਘ, ਪਰਮ ਜੋਤਿ ਪਰਮੇਸ਼ਰ ਪਿਆਰਾ।***

ਰਵਿ ਦਾ ਅਰਥ ਹੈ ਸੂਰਜ ਤੇ ਸਸਿ ਦਾ ਅਰਥ ਹੈ ਚੰਦਰਮਾ! ਚੰਦਰਮਾ ਤੇ ਸੂਰਜ ਦੀ ਜੋਤ ਤੋਂ ਅਗੇਰੇ ਲੰਘ ਕੇ ਪਰਮਜੋਤ ਜੋ ਹੈ, ਜਿਸ ਦੇ ਲੜ ਖਾਲਸੇ ਨੂੰ ਲਾਇਆ ਗਿਆ ਹੈ, ਉਹ ਪਰਮਜੋਤ ਹੈ। ਜਿਹੜੀ ਜੋਤ ਕਦੇ ਬੁਝਦੀ ਨਹੀਂ ਤੇ ਜਿਸ ਨੂੰ ਕਦੇ ਦੀਵੇ ਦੀ ਲੋੜ

ਨਹੀਂ। ਜਿਹੜੀ ਜੋਤ ਹੈ ਉਸ ਨੂੰ ਕੋਈ ਬੁਝਾ ਨਹੀਂ ਸਕਦਾ। ਜਿਸ ਦਾ ਪੁਜਾਰੀ ਖਾਲਸਾ ਹੈ, ਉਹ ਸਦਾ ਅਟੱਲ ਜੋਤ ਹੈ। ਉਹ ਜਿਹੜੀ ਪਰਮਜੋਤ ਪਰਮੇਸ਼ਰ ਦੀ ਹੈ, 'ਸ੍ਰੀ ਗੁਰੂ ਅਰਜਨ ਦੇਵ' ਜੀ ਉਸ ਜੋਤ ਦੇ ਪਿਆਰੇ ਨੇ। ਗੁਰੂ ਅਰਜਨ ਦੇਵ ਉਸ ਜੋਤ ਦੇ ਪੁਜਾਰੀ ਨੇ।''

***''ਜਗਮਗ ਜੋਤਿ ਨਿਰੰਤਰੀ ਜਗਜੀਵਨ ਜਗ ਜੈ ਜੈ ਕਾਰਾ।***

ਗੁਰੂ ਅਰਜਨ ਦੇਵ ਸਾਹਿਬ ਜਗਤ ਦਾ ਜੀਵਨ ਨੇ। ਔਰ ਗੁਰੂ ਅਰਜਨ ਦੇਵ ਜੀ ਦੀ ਜੱਗ ਵਿੱਚ ਜੈ-ਜੈਕਾਰ ਹੋ ਰਹੀ ਹੈ। ਕਿਉਂ ਹੋ ਰਹੀ ਹੈ ਜੈ-ਜੈਕਾਰ? ਕਿਉਂਕਿ ਉਹ ਜਿਹੜੀ ਨਿਰੰਕਾਰ ਦੀ ਜੋਤ ਹੈ, ਇਕ ਰਾਤ, ਦਿਨੇ ਰਾਤ, ਸਤਿਯੁਗ ਤੋਂ ਲੈ ਕੇ ਹੁਣ ਤੱਕ ਜਗਦੀ ਆ ਰਹੀ ਹੈ, ਉਹ ਸਤਿਯੁਗ ਤੋਂ ਪਹਿਲਾਂ ਵੀ ਜੱਗਦੀ ਸੀ।

ਨਾ ਧਰਤੀ ਸੀ, ਨਾ ਅਸਮਾਨ ਸੀ, ਸਿਰਫ ਅੰਧੇਰਾ ਹੀ ਸੀ। ਨਾ ਜਲ-ਥੱਲ ਸੀ ਤੇ ਉਸ ਵੇਲੇ ਵੀ ਉਹ ਜੋਤ ਪੂਰਨ ਜਗਦੀ ਸੀ, ਲੋਕਾਂ ਨੂੰ ਚਾਨਣਾ ਵੀ ਦਿੰਦੀ ਸੀ। ਗੁਰੂ ਅਰਜਨ ਦੇਵ ਸਾਹਿਬ ਦੀ ਜੈ-ਜੈਕਾਰ ਹੀ ਇਸ ਵਾਸਤੇ ਹੈ, ਕਿਉਂਕਿ ਉਹ ਜਗਮਗ ਜੋਤ ਦੇ ਪੁਜਾਰੀ ਸਨ। ਇਸੇ ਕਾਰਨ ਹੀ ਉਹਨਾਂ ਨੂੰ ਮੱਥਾ ਟੇਕਿਆ ਜਾਂਦਾ ਹੈ।



***''ਨਮਸਕਾਰ ਸੰਸਾਰ ਵਿਚ ਆਦਿ ਪੁਰਖ ਆਦੇਸ ਉਧਾਰਾ॥***

ਇਹ ਆਦਿ ਪੁਰਖ ਦਾ ਸਰਗੁਣ ਰੂਪ ਨੇ। ਔਰ ਜਿਹੜਾ ਇਹਨਾਂ ਨੂੰ ਆਦੇਸ਼ ਕਰਦਾ ਹੈ, ਜਿਹੜਾ ਇਨ੍ਹਾਂ ਨੂੰ ਪ੍ਰਣਾਮ ਕਰਦਾ ਹੈ, ਉਸ ਦਾ ਸੰਸਾਰ ਵਿੱਚ ਪਾਰ-ਉਤਾਰਾ ਹੋ ਜਾਂਦਾ ਹੈ।''

***''ਚਾਰ ਵਰਨ ਛਿਅ ਦਰਸਨਾਂ ਗੁਰਮੁਖ ਮਾਰਗ ਸੱਚ ਅਚਾਰਾ।***

ਜਿਹੜੇ ਚਾਰ ਵਰਣ ਨੇ ਤੇ ਛੇ ਸ਼ਾਸਤਰ ਨੇ, ਉਹਨਾਂ ਵਿਚੋਂ ਜਿਹੜਾ ਗੁਰਮੁਖਾਂ ਦਾ ਮੱਤ ਹੈ, ਉਹ ਸੱਚ ਹੈ।

***''ਨਾਮੁ ਦਾਨੁ ਇਸ਼ਨਾਨ ਦਿੜਿ,***
***ਚਾਰਿ ਵਰਣ ਛਿਅ ਦਰਸ਼ਨਾਂ***
***ਗੁਰਮੁਖਿ ਮਾਰਗਿ ਸੱਚ ਅਚਾਰਾ।***
***ਨਾਮੁ ਦਾਨੁ ਇਸ਼ਨਾਨ ਦਿੜਿ***

ਗੁਰੂ ਅਰਜਨ ਦੇਵ ਜੀ ਨੇ ਆਪਣੇ ਸਿੱਖਾਂ ਨੂੰ ਨਾਮ ਜਪਣਾ, ਦਾਨ ਦੇਣਾ ਤੇ ਅੰਮ੍ਰਿਤ ਵੇਲੇ ਸਰੀਰ ਦੀ ਚੁਸਤੀ ਵਾਸਤੇ ਇਸ਼ਨਾਨ ਕਰਨਾ, ਇਹ ਗੱਲਾਂ ਦ੍ਰਿੜ੍ਹ ਕਰਵਾਈਆਂ ਨੇ!

***"ਨਾਮੁ ਦਾਨੁ ਇਸਨਾਨੁ ਦਿੜਿ ਗੁਰਮੁਖ ਭਾਇਭਗਤਿ ਨਿਸਤਾਰਾ।"***

ਸੱਤਵੀਂ ਤੁਕ ਪੜਿਓ :

***"ਨਾਮੁ ਦਾਨੁ ਇਸਨਾਨੁ ਦਿੜਿ,***

ਤੇ ਭਾਈ ਜੀ ਕਹਿੰਦੇ ਨੇ :-

***ਸਿਰਜਣਹਾਰਾ ਗੁਰੂ ਅਰਜਨ ਸਚ ਸਿਰਜਣਹਾਰਾ।"***

ਸਿੱਖਾਂ ਵਿਚੋਂ ਇਕ ਕਹਿਣ ਲੱਗਾ, ਇਹ ਸਭ ਕੁਝ ਸੁਣ ਕੇ ਕਿ ਮਹਾਰਾਜ! ਗੁਰੂ ਅਰਜਨ ਸਾਹਿਬ ਦਾ ਤੇ ਕੋਈ ਵੈਰੀ ਹੀ ਨਹੀਂ। ਉਹ ਕਿਹੜੇ ਵੈਰੀ ਨੇ ਜਿਨ੍ਹਾਂ ਤੋਂ ਗੁਰੂ ਅਰਜਨ ਦੇਵ ਜਿਤਿਆ ਹੋਵੇ ਤੇ ਉਹਨਾਂ ਦਾ ਨਾਮ ਪੈ ਗਿਆ ਹੋਵੇ :

***"ਵੈਰੀਆਂ ਨੂੰ ਜਿੱਤਣ ਵਾਲਾ"***

ਉਹ ਤੇ ਕਿਸੇ ਨੂੰ ਵੈਰੀ ਮੰਨਦੇ ਹੀ ਨਹੀਂ, ਬਲਕਿ ਉਹ ਤਾਂ ਕਹਿੰਦੇ ਨੇ :

***"ਮਨ ਅਪੁਨੇ ਤੇ ਬੁਰਾ ਮਿਟਾਨਾ॥***
***ਪੇਖੈ ਸਗਲ ਸ੍ਰਿਸਟਿ ਸਾਜਨਾ॥"*** *(ਪੰਨਾ ੨੬੬)*

***"ਨਾ ਕੋ ਬੈਰੀ ਨਹੀ ਬਿਗਾਨਾ***
***ਸਗਲ ਸੰਗਿ ਹਮ ਕਉ ਬਨਿ ਆਈ॥ ੧॥"*** *(ਪੰਨਾ ੧੨੯੯)*



ਫਿਰ ਉਹਨਾਂ ਦਾ ਵੈਰੀ ਕੌਣ ਹੈ, ਜਿਨ੍ਹਾਂ ਨੂੰ ਉਨ੍ਹਾਂ ਨੇ ਜਿਤਿਆ ਹੈ? ਤਾਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਇਸ ਦਾ ਜਵਾਬ ਦਿੱਤਾ ਹੈ ਸ੍ਰੀ ਰਾਗ ਮਹਲਾ ੫ ਵਿੱਚ! ਉਹ ਕਹਿੰਦੇ ਨੇ ਕਿ ਵਾਜੇ ਵੱਜਦੇ ਨੇ, ਢੋਲ-ਢਮੱਕੇ ਵੱਜਦੇ ਨੇ, ਭਲਵਾਨਾਂ ਨੇ ਲੰਗੋਟ ਕੀਤੇ ਹੋਏ ਨੇ, ਮੈਦਾਨ ਅਖਾੜੇ ਵਿਚ ਉਤਰੇ ਹੋਏ ਨੇ ਤੇ ਫੇਰੀਆਂ ਲੈ ਰਹੇ ਨੇ ਤੇ ਕਹਿ ਰਹੇ ਨੇ ਕਿ ਲੋਕੋ ਭਲਵਾਨਾ ਦੇ ਦਰਸ਼ਨ ਕਰੋ! ਤੇ ਗਰੀਬ-ਨਿਵਾਜ਼ ਕਹਿੰਦੇ ਨੇ ਜਿਸ ਤਰ੍ਹਾਂ ਇਨ੍ਹਾਂ ਭਲਵਾਨਾ ਦਾ ਕੋਈ ਗੁਰੂ ਹੈ, ਉਸੇ ਤਰ੍ਹਾਂ ਮੇਰਾ ਵੀ ਗੁਰੂ ਹੈ। ਉਹ ਮੈਨੂੰ ਵੀ ਬਦਾਮ ਖਵਾਉਂਦਾ ਹੈ, ਮੈਨੂੰ ਵੀ ਇਨ੍ਹਾਂ ਵਾਂਗੂੰ ਸ਼ਹਿਦ ਚਟਵਾਉਂਦਾ ਹੈ। ਮੇਰਾ ਵੀ ਤੇ ਕੋਈ ਸਾਂਈਂ ਹੈ। ਤਾਂ ਉਹ ਚੇਲਾ ਪੁੱਛਣ ਲੱਗਾ, ਤੁਸੀਂ ਕਿਸ ਦੇ ਭਲਵਾਨ ਹੋ? ਤਾਂ ਉਹ ਕਹਿਣ ਲੱਗੇ, ਮੈਂ ਸਤਿਨਾਮ-ਵਾਹਿਗੁਰੂ ਦਾ ਭਲਵਾਨ ਹਾਂ। ਜਦੋਂ ਮੈਂ ਗੁਰੂ ਰਾਮਦਾਸ ਨੂੰ ਮੱਥਾ ਟੇਕਿਆ ਤਾਂ ਮੈਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਕੱਸ ਕੇ ਆਪਣੀ ਚਰਨੀਂ ਲਾ ਲਿਆ। ਲੋਕਾਂ ਨੂੰ ਭਾਵੇਂ ਇਹ ਸਤਾਉਣ, ਵਿਸ਼ਨੂੰ ਨੂੰ ਭਾਵੇਂ ਇਹ ਸਤਾਉਣ, ਬ੍ਰਹਮਾ ਨੂੰ ਭਾਵੇਂ ਇਹ ਸਤਾਉਣ, ਪਰ ਮੈਨੂੰ ਇਹ ਨਹੀਂ ਤੰਗ ਕਰ ਸਕਦੇ।

**"ਤੁਸੀਂ ਭੋਗਿਹੁ ਭੁੰਚਹੁ ਭਾਈਹੋ॥**

**ਗੁਰਿ ਦੀਬਾਣਿ ਕਵਾਇ ਪੈਨਾਈਓ॥"** (ਪੰਨਾ ੭੩)

ਮੈਂ ਇਸ ਕਾਇਆ ਦੀ ਨਗਰੀ ਦਾ ਵਾਕਿਫ ਹੋ ਗਿਆ ਹਾਂ ਤੇ ਇਹ ਪੰਜੇ ਵੈਰੀ ਮੈਂ ਘੁੱਟ ਕੇ ਬੰਨ੍ਹ ਲਏ ਨੇ। ਸਾਡਾ ਕੰਮ ਕਿਉਂ ਨਹੀਂ ਰਾਸ ਆਉਂਦਾ? ਇਸ ਵਾਸਤੇ ਗੁਰੂ ਜੀ ਨੇ ਬਚਨ ਲਿਖਿਆ ਹੈ :

**"ਅਬ ਨਾ ਬਸਹਿ ਇਹ ਗਾਂਉ ਬਾਬਾ**

**ਅਬ ਨਾ ਬਸਹਿ ਇਹ ਗਾਂਉ॥"**

ਅਰਥਾਤ ਇਹ ਪਿੰਡ ਹੁਣ ਵੱਸਣਾ ਹੀ ਨਹੀਂ। ਔਰ ਕਹੀਏ ਕਿ ਬਾਬਾ ਮੈਂ ਹੁਣ ਪਿੰਡ ਵਿਚ ਨਹੀਂ ਰਹਿਣਾ, ਮੈਂ ਇਸ ਪਿੰਡ ਵਿਚ ਨਹੀਂ ਵੱਸਣਾ! ਕਿਉਂ ਨਹੀਂ ਵੱਸਣਾ? ਕਿਉਂਕਿ ਇਥੇ ਦੁਸ਼ਮਣ ਬੜੇ ਤੰਗ ਕਰਦੇ ਨੇ ਤੇ ਸਾਹਿਬ ਕਹਿੰਦੇ ਨੇ:

**"ਤੁਸੀਂ ਭੋਗਿਹੁ ਭੁੰਚਹੁ ਭਾਈਹੋ॥**

ਸਾਹਿਬ ਕਹਿੰਦੇ ਇਹ ਜਿਹੜੇ ਪੰਜ ਵੈਰੀ ਨੇ, ਇਨ੍ਹਾਂ ਨੂੰ ਮੈਂ ਬੰਨ੍ਹ ਲਿਆ ਹੈ।

**"ਹਉ ਆਇਆ ਸਾਮ੍ਹੈ ਤਿਹੰਡੀਆ॥** (ਪੰਨਾ ੭੩)



ਅਰਥਾਤ ਮੈਂ ਤੇਰੀ ਸ਼ਰਨ ਵਿਚ ਆਇਆ ਹਾਂ। ਔਰ ਜਿਸ ਦਿਨ ਦਾ ਮੈਂ ਤੇਰੀ ਸ਼ਰਨ ਵਿਚ ਆ ਗਿਆ ਹਾਂ ਨਾ ਤੇ ਉਹ ਜਿਹੜੇ ਪੰਜ ਵੈਰੀ ਸੀ ਨਾ ਹੁਣ ਉਹ ਮੇਰੇ ਗੁਲਾਮ ਬਣ ਗਏ ਨੇ, ਉਹ ਮੇਰੇ ਆਖੇ ਤੇ ਚੱਲਦੇ ਨੇ। ਉਹਨਾਂ ਪੰਜਾਂ ਵਿਚੋਂ ਮੇਰੇ ਸਾਹਮਣੇ ਕੋਈ ਅੱਖ ਵੀ ਨਹੀਂ ਚੁੱਕਦਾ।

**"ਸਭ ਇਕਠੇ ਹੋਇ ਆਇਆ॥**

ਜਦੋਂ ਭਲਵਾਨ ਕੁਸ਼ਤੀ ਲੜਨ ਜਾਂਦੇ ਨੇ ਨਾ ਤਾਂ ਟੋਲੀ ਬਣਾ ਕੇ ਜਾਂਦੇ ਨੇ, ਇਕੱਠੇ ਹੋ ਕੇ ਜਾਂਦੇ ਨੇ, ਲੰਗਰ ਲੰਗੋਟੇ ਲੈ ਕੇ ਜਾਂਦੇ ਨੇ।

**ਘਰਿ ਜਾਸਨਿ ਵਾਟ ਵਟਾਇਆ॥**

ਔਰ ਜਦੋਂ ਦੰਗਲ ਖਤਮ ਹੋ ਜਾਏ, ਛਿੰਜ ਖਤਮ ਹੋ ਜਾਏ ਤਾਂ ਭਲਵਾਨ ਇਕੱਠੇ ਘਰ ਨਹੀਂ ਜਾਂਦੇ। ਕਿਉਂਕਿ ਕੋਈ ਕਹਿੰਦਾ ਹੈ ਮੇਰੀ ਮਾਸੀ ਦਾ ਘਰ ਰਸਤੇ ਵਿਚ ਆਉਂਦਾ ਹੈ, ਕੋਈ ਕਹਿੰਦਾ ਮੈਂ ਭੂਆ ਨੂੰ ਮਿਲ ਕੇ ਜਾਣਾ ਹੈ। ਕੋਈ ਕਹਿੰਦਾ ਮੈਂ ਸੌਹਰੇ ਨੂੰ ਮਿਲਣਾ ਹੈ। ਇਕੱਲੇ-ਇਕੱਲੇ ਜਾਂਦੇ ਨੇ। ਆਉਣ ਵਾਸਤੇ ਜੀਵ ਆ ਗਿਆ ਮਾਤ-ਲੋਕ ਵਿਚ ਪਿਆਰਿਆ, ਪਰ ਜਾਣ ਲਗਿਆਂ ਰਾਹ ਵੱਖਰੇ-ਵੱਖਰੇ ਨੇ!

***"ਸਭ ਇਕਠੇ ਹੋਇ ਆਇਆ॥***
***ਘਰਿ ਜਾਸਨਿ ਵਾਟ ਵਟਾਇਆ॥***
***ਗੁਰਮੁਖਿ ਲਾਹਾ ਲੈ ਗਏ***
***ਮਨਮੁਖ ਚਲੇ ਮੂਲੁ ਗਵਾਇ ਜੀਉ॥"*** *(ਪੰਨਾ ੭੪)*

ਜਿਨ੍ਹਾਂ ਨੇ ਕਸਰਤਾਂ ਕੀਤੀਆਂ, ਬੈਠਕਾਂ ਮਾਰੀਆਂ, ਮਿਹਨਤਾਂ ਕੀਤੀਆਂ ਹੋਈਆਂ ਤੇ ਦਾਉ-ਪੇਚ ਸਿੱਖੇ ਹੋਏ ਤਾਂ ਉਹ ਤੇ ਜਿੱਤ ਕੇ ਆਉਂਦੇ ਨੇ। ਔਰ ਜਿਹੜੇ ਸਿਰਫ ਦੁੱਧ ਪੀ ਕੇ ਆਉਂਦੇ ਨੇ। ਜਿਵੇਂ ਕਿ ਇਕ ਹੁੰਦਾ ਹੈ ਚੌਂਕੇ ਦਾ ਭਲਵਾਨ, ਇਕ ਹੁੰਦਾ ਹੈ ਪਿੰਡ ਦਾ ਭਲਵਾਨ, ਇਕ ਹੁੰਦਾ ਹੈ ਦੇਸ਼ਾਂ ਦਾ ਭਲਵਾਨ। ਚੌਂਕੇ ਦਾ ਭਲਵਾਨ ਉਸ ਨੂੰ ਕਹਿੰਦੇ ਨੇ ਕਿ ਜਿਵੇਂ ਮੁੰਡਾ ਮਾਂ ਦੇ ਸਾਹਮਣੇ ਸੋਟਾ ਲੈ ਕੇ ਖੜਾ ਹੋ ਜਾਂਦਾ ਹੈ ਤੇ ਕਹਿੰਦਾ ਹੈ ਮੈਨੂੰ ਭਰ ਕੇ ਦੁੱਧ ਦੇ, ਨਹੀਂ ਤਾਂ ਮੈਂ ਕਾੜ੍ਹਨਾ ਭੰਨ ਸੁੱਟਣਾ ਹੈ, ਤਾਂ ਮਾਂ ਕਹਿੰਦੀ ਹੈ ਸਿਆਪਾ ਹੀ ਲਾਹਵਾਂ, ਇਹਨੂੰ ਦੁੱਧ ਦੇ ਹੀ ਦਿੰਦੀ ਹਾਂ, ਤੇ ਇਸ ਨੂੰ ਕਹਿੰਦੇ ਨੇ ਚੌਂਕੇ ਦਾ 'ਭਲਵਾਨ'! ਭਾਵੇਂ ਬਾਕੀ ਦੇ ਘਰ ਦੇ ਭੁੱਖੇ ਹੀ ਕਿਉਂ ਨਾ ਰਹਿ ਜਾਣ। ਇਕ ਪਿੰਡ ਦੇ ਭਲਵਾਨ ਹੁੰਦੇ ਨੇ, ਇਕ ਦੇਸ਼ਾਂ ਦੇ ਭਲਵਾਨ ਹੁੰਦੇ ਨੇ ਜਿਹੜੇ ਮੁਲਕਾਂ ਤੋਂ ਨਾਮ ਉੱਚਾ ਕਰਦੇ ਨੇ। ਧੰਨ ਗੁਰੂ ਅਰਜਨ ਦੇਵ ਸੱਚਾ ਪਾਤਸ਼ਾਹ World ਦੇ ਭਲਵਾਨ ਨੇ। ਇਹਨਾਂ ਭਾਰਤ ਦਾ ਨਾਮ ਉੱਚਾ ਕੀਤਾ ਹੈ। ਭਾਈ ਸਾਹਿਬ ਗੁਰਦਾਸ ਜੀ ਕਹਿੰਦੇ ਨੇ:



***"ਨਾਮੁ ਦਾਨੁ ਇਸਨਾਨੁ ਦਿੜੁ***
***ਹਰਿ ਭਗਤਿ ਸੁ ਜਾਗੇ॥"*** *(ਪੰਨਾ ੪੧੯)*

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਨਾਨਕ ਦਾ ਪੁੱਤ ਕੌਣ ਹੈ, ਭਾਈ ਲਹਿਣਾ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਆਉਂਦਾ ਹੈ।

***"ਪੁਤੁ ਸਪੁੱਤੁ ਬਬਾਣੇ ਲਹਣਾ।"*** *(ਭਾ. ਗੁਰਦਾਸ, ੨੪/੭)*

ਇਸ ਪੰਕਤੀ ਤੋਂ ਭਾਵ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਪੁੱਤਰ 'ਭਾਈ ਲਹਿਣਾ' ਤੇ ਲਹਿਣੇ ਦਾ ਪੁੱਤਰ ਗੁਰੂ ਅਮਰਦੇਵ ਤੇ ਬਾਬਾ ਨਾਨਕ ਦਾ ਪੋਤਰਾ ਬਣ ਗਿਆ ਨਾ। ਔਰ ਅਮਰਦੇਵ ਜੀ ਦਾ ਪੁੱਤਰ ਸਾਹਿਬ ਸ੍ਰੀ ਗੁਰੂ ਰਾਮਦਾਸ।

***"ਪਿਉ ਦਾਦਾ ਪੜਦਾਦਿਅਹੁ***
***ਕੁਲ ਦੀਪਕੁ ਅਜਰਾਵਰ ਨਤਾ।***

ਨੱਤਾ ਕਹਿੰਦੇ ਨੇ ਪੋਤੇ ਨੂੰ ਤੇ ਪੋਤੇ ਦਾ ਪੁੱਤ ਹੈ 'ਗੁਰ ਰਾਮਦਾਸ' ਸੱਚਾ ਪਾਤਸ਼ਾਹ। ਔਰ ਪੋਤੇ ਦਾ ਪੁੱਤ ਸ੍ਰੀ ਗੁਰੂ ਅਰਜਨ ਦੇਵ। ਇਹ ਪੀੜ੍ਹੀ ਚੱਲੀ ਹੋਈ ਹੈ।

***ਪਿਉ ਦਾਦਾ ਪੜਦਾਦਿਅਹੁ,***

***ਕੁਲ ਦੀਪਕੁ ਅਜਰਾਵਰ ਨਤਾ।***

ਤੇ ਭਾਈ ਗੁਰਦਾਸ ਜੀ ਕਹਿੰਦੇ ਨੇ:

***"ਤਖਤੁ ਬਖਤੁ ਲੈ ਮਲਿਆ,***

***ਸਬਦ ਸੁਰਤਿ ਵਾਪਾਰਿ ਸਪਤਾ।"*** *(ਭਾ: ਗੁਰਦਾਸ, ੨੪/੧੯)*

'ਗੁਰੂ ਅਰਜਨ ਦੇਵ' ਸੱਚਾ ਪਾਤਸ਼ਾਹ ਇੰਨੀ ਤਕਦੀਰ ਵਾਲਾ ਸੀ, ਇੰਨਾ ਬੁਲੰਦ ਕਿਸਮਤ ਦਾ ਮਾਲਿਕ ਸੀ ਕਿ ਉਹ ਤਖਤ ਦਾ ਮਾਲਿਕ ਬਣ ਗਿਆ। ਤਖਤ ਉਤੇ ਬੈਠ ਕੇ ਤੇ ਤਖਤ ਬੁਲੰਦ ਅਖਤਿਆਰ ਕਰਕੇ ਵਪਾਰ ਕਰਦਾ ਹੈ ਸ਼ਬਦ ਦਾ ਤੇ ਸੁਰਤ ਦਾ। ਅਸੀਂ ਤਾਂ ਸ਼ਬਦ ਲੱਭਦੇ ਰਹਿੰਦੇ ਹਾਂ, ਲੇਕਿਨ ਭਾਈ ਗੁਰਦਾਸ ਜੀ ਕਹਿੰਦੇ ਗੁਰੂ ਅਰਜਨ ਦੇਵ ਸ਼ਬਦ ਤੇ ਸੁਰਤ ਦਾ ਵਪਾਰ ਕਰਦਾ ਸੀ। ਦਰ ਆਏ ਸਿੱਖਾਂ ਦੀ ਸੁਰਤ ਸ਼ਬਦ ਨਾਲ ਜੋੜ ਦਿੰਦਾ ਸੀ। ਪੱਤ ਵਾਲਾ ਵਪਾਰ, ਇੱਜ਼ਤ ਵਾਲਾ ਵਪਾਰ ਕਰਦੇ ਸੀ ਔਰ ਇਸ ਵਪਾਰ ਵਿਚ ਕੋਈ ਘਾਟਾ ਹੀ ਨਹੀਂ ਹੈ। ਤੇ :-

***"ਗੁਰਬਾਣੀ ਭੰਡਾਰੁ ਭਰਿ***

***ਕੀਰਤਨੁ ਕਥਾ ਰਹੈ ਰੰਗ ਰਤਾ।"***



ਗੁਰਬਾਣੀ ਦਾ ਭੰਡਾਰ ਕੀ ਹੈ? ਸਾਹਿਬ ਸ਼੍ਰੀ ਗੁਰੂ ਗ੍ਰੰਥ ਸਾਹਿਬ। ਐ ਅੰਮ੍ਰਿਤ ਬਾਣੀ ਦਾ ਭਰਪੂਰ ਖਜ਼ਾਨਾ ਹੈ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ। ਭੰਡਾਰਾ ਹੈ ਗੁਰੂ ਗ੍ਰੰਥ ਸਾਹਿਬ! ਔਰ ਗੁਰੂ ਅਰਜਨ ਦੇਵ ਸੱਚਾ ਪਾਤਸ਼ਾਹ ਇਸ ਬਾਣੀ ਦੇ ਕਥਾ ਵਿਚ, ਇਸ ਬਾਣੀ ਦੇ ਕੀਰਤਨ ਵਿਚ, ਪ੍ਰੇਮ ਵਿਚ ਰੱਤਾ-ਮੱਤਾ ਰਹਿੰਦਾ ਸੀ। ਚੌਵੀ ਘੰਟੇ ਮਸਤ ਦੀਵਾਨਾ ਰਹਿੰਦਾ ਸੀ। ਗੁਰਬਾਣੀ ਦੀ ਅਨਹਦ ਧੁਨ, ਗੁਰਬਾਣੀ ਦੀ ਆਲੌਕਿਕ ਧੁਨ, ਗੁਰਬਾਣੀ ਦੇ ਬੋਲੇ, ਗੁਰਾਬਾਣੀ ਦੀਆਂ ਆਲੌਕਿਕ ਸੱਦਾਂ ਤੇ ਹੁਣੇ-ਹੁਣੇ ਜਿਹੜੇ ਬਚਨ ਗੁਰੂ ਅਰਜਨ ਦੇਵ ਜੀ ਦੇ ਸੁਣੇ ਨੇ ਕਿ ਇਹ ਗੁਰਬਾਣੀ ਦੀਆਂ ਧੁਨਾਂ ਨੇ, ਇਸ ਅੰਮ੍ਰਿਤ ਨੂੰ ਪੀਂਦਾ ਹੈ ਸ੍ਰੀ ਗੁਰੂ ਅਰਜਨ ਦੇਵ ਸੱਚਾ ਪਾਤਸ਼ਾਹ ਤਖਤ ਉਤੇ ਬੈਠ ਕੇ ਤੇ ਤਖਤ ਉਹ ਹੈ ਜਿਹੜਾ 'ਗੁਰੂ ਨਾਨਕ ਦੇਵ' ਸੱਚੇ ਪਾਤਸ਼ਾਹ ਨੇ ਬਣਾਇਆ ਹੈ।

***"ਗੁਰਬਾਣੀ ਭੰਡਾਰੁ ਭਰਿ***

***ਕੀਰਤਨ ਕਥਾ ਰਹੈ ਰੰਗ ਰਤਾ।***

***ਧੁਨਿ ਅਨਹਦਿ ਨਿਝਰੁ ਝਰੈ***

***ਪੂਰਨ ਪ੍ਰੇਮਿ ਅਮਿਓ ਰਸ ਮਤਾ।***

*ਸਾਧਸੰਗਤਿ ਹੈ ਗੁਰੁ ਸਭਾ*

*ਰਤਨ ਪਦਾਰਥ ਵਣਜ ਸਹਤਾ।* (ਭਾ: ਗੁਰਦਾਸ, ੨੪/੧੯)

ਇਸ ਪੰਕਤੀ ਤੋਂ ਭਾਵ ਹੈ ਕਿ ਜਿਹੜੀ ਸਾਧ-ਸੰਗਤ ਹੈ, ਉਹ ਗੁਰੂ ਕੀ ਸਭਾ ਹੈ, ਗੁਰੂ ਕਾ ਦਰਬਾਰ ਹੈ, ਇਹ ਗੁਰੂ ਕਾ ਵਿਸ਼ਾਲ ਦੀਵਾਨ ਹੈ। ਜਿਹੜਾ ਗਿਆਨ ਦਾ ਪਦਾਰਥ ਹੈ ਨਾ, ਅਮੋਲਿਕ ਵਾਹਿਗੁਰੂ ਦਾ ਗਿਆਨ, ਉਸ ਗਿਆਨ ਦਾ ਇਸ ਬਾਬੇ ਅਰਜਨ ਦੇਵ ਜੀ ਦੇ ਦਰਬਾਰ ਵਿਚ ਵਪਾਰ ਹੁੰਦਾ ਹੈ।

*"ਨਾਮ ਕੇ ਵਪਾਰੀ, ਹਰਿ ਕੇ ਨਾਮ ਕੇ ਵਪਾਰੀ।"*

*"ਸਚੁ ਨੀਸਾਣੁ ਦੀਬਾਣੁ ਸਚੁ*

*ਸਚੁ ਤਾਣੁ ਸਚੁ ਮਾਣੁ ਮਹੱਤਾ।"* (੨੪/੧੯)

ਭਾਈ ਸਾਹਿਬ ਗੁਰਦਾਸ ਜੀ ਕਹਿੰਦੇ ਨੇ ਕਿ ਗੁਰੂ ਅਰਜਨ ਸਾਹਿਬ ਦਾ ਰਾਜ ਇੱਜ਼ਤ ਵਾਲਾ ਰਾਜ ਹੈ, ਸਤਿਕਾਰ ਵਾਲਾ ਰਾਜ ਹੈ। ਕਦੇ ਗੁਰੂ ਗ੍ਰੰਥ ਸਾਹਿਬ ਦੇ ਬਚਨਾਂ ਨੂੰ ਹਿਰਦੇ ਵਿਚ ਲਿਖਿਆ ਕਰੋ, ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ :

ਸਾਰੇ ਸੁੱਖ ਨਾਲ ਵੱਸਦੇ ਨੇ ਤੇ ਇਹ ਹਲੀਮੀ ਦਾ, ਇਹ ਨਿਮਰਤਾ ਦਾ ਤੇ ਇਹ ਮਸਕੀਨਪੁਨੇ ਦਾ ਰਾਜ ਹੈ। ਮਹਾਰਾਜ ਤੁਹਾਡੇ ਰਾਜ ਵਿਚ ਹਲੀਮੀ ਦੇ ਰਾਜ ਵਿਚ ਹੁੰਦਾ ਕੀ ਹੈ?

*ਹੁਣਿ ਹੁਕਮੁ ਹੋਆ ਮਿਹਰਵਾਣ ਦਾ॥*

*ਪੈ ਕੋਇ ਨ ਕਿਸੈ ਰਞਾਣਦਾ॥*

*ਸਭ ਸੁਖਾਲੀ ਵੁਠੀਆ*

*ਇਹੁ ਹੋਆ ਹਲੇਮੀ ਰਾਜੁ ਜੀਉ॥...*

*ਇਥੇ—ਝਿੰਮਿ ਝਿੰਮਿ ਅੰਮ੍ਰਿਤੁ ਵਰਸਦਾ॥*

*ਬੋਲਾਇਆ ਬੋਲੀ ਖਸਮ ਦਾ॥* (ਪੰਨਾ ੭੪)

ਇਹ ਹੈ ਹਲੀਮੀ ਦਾ ਰਾਜ, ਇਹ ਹੈ ਪਿਆਰ ਦਾ ਰਾਜ, ਇਹ ਹੈ ਮੁਹੱਬਤ ਦਾ ਰਾਜ। ਇਹਦੇ ਵਿਚ ਸਾਰੇ ਸੁਖੀ ਮਸਲੇ ਨੇ। ਔਰ ਇਹ ਰਾਜ ਬਣਾਇਆ ਕਿਸ ਨੇ ਹੈ? ਭਾਈ ਜੀ ਕਹਿੰਦੇ ਨੇ:

*"ਸਿਰਜਣਹਾਰਾ, ਗੁਰੂ ਅਰਜਨੁ ਸਚੁ,*

*ਸਿਰਜਣਹਾਰਾ....। ਗੁਰੂ ਅਰਜਨੁ ਸਚੁ।"*

ਇਹ ਉਸ ਵਕਤ ਦਾ ਅੱਖੀਂ ਵੇਖਿਆ ਹਾਲ ਹੈ ਕਿ ਚਾਰੋਂ ਚੱਕ ਗੁਰੂ ਅਰਜਨ ਦੇਵ ਨੇ ਨਿਵਾ ਲਏ। ਔਰ ਚਾਰ-ਚੁਫੇਰੇ ਦੀਆਂ ਸੰਗਤਾਂ ਵੀ ਅਣਗਿਣਤ ਆਉਣ ਲੱਗ ਪਈਆਂ। ਲਿਖਿਆ ਹੈ ਕਿ ਦੋ ਲੰਗਰ ਚੱਲ ਰਹੇ ਨੇ! ਇਕ ਰੂਹਾਨੀ ਲੰਗਰ, ਜਿਸ ਵਿਚ ਆਸਾ ਜੀ ਦੀ ਵਾਰ ਦਾ ਕੀਰਤਨ ਤੇ ਇਕ ਜਿਸਮਾਨੀ ਲੰਗਰ ਹੈ ਗੁਰੂ ਰਾਮਦਾਸ ਜੀ ਦਾ, ਜਿਥੇ ਵੰਨ-ਸੁਵੰਨੇ ਖਾਣੇ ਪੱਕਦੇ ਨੇ, ਸੋਹਣੇ-ਸੋਹਣੇ ਪਦਾਰਥ ਬਣਦੇ ਨੇ ਤੇ ਆਈਆਂ ਸੰਗਤਾਂ ਤ੍ਰਿਪਤ ਹੋ ਕੇ ਜਾਂਦੀਆਂ ਨੇ।

**"ਲੰਗਰੁ ਚਲੈ ਗੁਰ ਸਬਦਿ"**

'ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਸਿਰ ਦੇ ਉਤੇ ਜਿਹੜਾ ਚੰਦੋਆ ਹੈ, ਇਹ ਵਾਹਿਗੁਰੂ ਦਾ ਬਖਸ਼ਿਆ ਹੋਇਆ ਹੈ।

**"ਗੁਰਮੁਖਿ ਛਤ੍ਰ ਨਿਰੰਜਨੀ**

**ਪੂਰਨ ਬ੍ਰਹਮ ਪਰਮਪਦ ਪਤਾ।"**

ਜੋ ਪੂਰਨ ਬ੍ਰਹਮ ਹੈ ਤੇ ਉਸ ਬ੍ਰਹਮ ਦੀ ਸਰਗੁਣੀ ਮੂਰਤ 'ਅਰਜੁਨ ਸਾਹਿਬ' ਹੈ। ਔਰ ਪਰਮ ਪਦਵੀ ਵਿਚ ਬਿਰਾਜ ਰਹੇ ਹਨ। ਪਰਮ ਪਦਵੀ ਪ੍ਰਾਪਤ ਹੈ, ਲੇਕਿਨ ਪਰਮ-ਪਦਵੀ ਪਾ ਕੇ ਉਹਨਾਂ ਨੂੰ ਹੰਕਾਰ ਨਹੀਂ, ਬਲਕਿ ਪਰਮ-ਪਦਵੀ ਪਾ ਕੇ ਉਹ ਵਾਹਿਗੁਰੂ ਦੇ ਨਾਮ ਵਿਚ ਮਸਤ ਨੇ! ਵਾਹਿਗੁਰੂ ਦੇ ਨਾਮ ਵਿਚ ਖੇਡਦਾ ਹੈ, ਵਾਹਿਗੁਰੂ ਦੇ ਸਰੋਵਰ ਵਿਚ ਤਾਰੀਆਂ ਲਾਉਂਦਾ ਹੈ।

**ਪੂਰਨ ਬ੍ਰਹਮ ਪਰਮਪਦ ਪਤਾ**

**ਵੇਦ ਕਤੇਬ ਅਗੋਚਰਾ.....।**

*(ਭਾ. ਗੁਰਦਾਸ, ੨੪/੨੦)*

**"ਗੁਰਮੁਖਿ ਸਬਦੁ ਸਾਧੁ ਸੰਗੁ ਸਤਾ।"**

ਇਸ ਪੰਕਤੀ ਤੋਂ ਭਾਵ ਹੈ ਕਿ ਗੁਰੂ ਕਾ ਸ਼ਬਦ, ਗੁਰੂ ਕੀ ਬਾਣੀ ਵੇਦ-ਕਤੇਬ ਤੋਂ ਪਾਸੇ ਹੈ। ਅਰਥਾਤ ਇਸ ਤੋਂ ਉੱਚਾ ਹੈ ਤੇ ਉਸ ਬਾਣੀ ਦਾ ਅੰਮ੍ਰਿਤ ਸ਼ਬਦ ਗੁਰੂ ਕੀ ਸੰਗਤ ਵਿਚ ਗਾਇਨ ਕੀਤਾ ਜਾਂਦਾ ਹੈ। ਗੁਰੂ ਕੀ ਸੰਗਤ ਵਿਚ ਹੀ ਉਸ ਦਾ ਕੀਰਤਨ ਕੀਤਾ ਜਾਂਦਾ ਹੈ। ਔਰ ਗੁਰੂ ਅਰਜਨ ਦੇਵ ਸੱਚੇ ਪਾਤਸ਼ਾਹ ਨੇ ਜਨਕ ਵਰਗੇ ਅਸੰਖ ਭਗਤ ਬਣਾ ਦਿੱਤੇ। ਜਨਕ ਤੇ ਇਕੱਲਾ ਹੀ ਸੀ, ਪਰ ਗੁਰੂ ਅਰਜਨ ਦੇਵ ਜੀ ਨੇ ਜਨਕ ਵਰਗੇ ਅਸੰਖ ਭਗਤ ਬਣਾ ਦਿੱਤੇ। ਜਿਹੜੇ ਮਾਇਆ ਦੇ ਵਿਚ ਰਹਿੰਦੇ ਨੇ ਔਰ ਮਾਇਆ ਵਿਚ ਰਹਿੰਦੇ ਹੋਏ ਜਿਹੜੇ ਉਦਾਸ ਨੇ, ਨਿਰਲੇਪ ਨੇ, ਤੇ ਮਾਇਆ ਵੀ ਉਹਨਾਂ ਨੂੰ ਵਿਆਪਦੀ ਨਹੀਂ। ਭਾਈ

ਬਿਧੀ ਚੰਦ ਮਾਇਆ ਵਿਚ ਰਹਿ ਕੇ ਨਿਰਲੇਪ ਹੈ, ਭਾਈ ਜੇਠਾ ਮਾਇਆ ਵਿਚ ਰਹਿ ਕੇ ਨਿਰਲੇਪ ਹੈ।

ਇਤਿਹਾਸ ਵਿਚ ਜ਼ਿਕਰ ਆਇਆ ਹੈ ਕਿ ਇਕ ਪੰਡਿਤ ਆਇਆ ਕਾਸ਼ੀਓਂ ਹਰਿਗੋਬਿੰਦਪੁਰੇ। ਔਰ ਆ ਕੇ ਹਰਿ ਗੋਬਿੰਦ ਸਾਹਿਬ ਨੂੰ ਕਹਿਣ ਲੱਗਾ, ਮਹਾਰਾਜ! ਮੈਂ ਕਥਾ ਵਾਚਕ ਹਾਂ, ਬੜੀ ਚੰਗੀ ਕਥਾ ਕਰਦਾ ਹਾਂ। ਇਹ ਸੁਣ ਕੇ ਸਾਹਿਬਾਂ ਨੇ ਉਸ ਦੀ ਕਥਾ ਸੁਣੀ ਤੇ ਉਹ ਕਥਾ ਸੰਗਤਾਂ ਨੂੰ ਵੀ ਪਸੰਦ ਆ ਗਈ। ਔਰ ਪੰਡਿਤ ਨੇ, ਜਿਹੜਾ ਕਿ ਆਪਣੇ ਆਪ ਨੂੰ ਆਣਨਿਯ ਭਗਤ ਕਹਿੰਦਾ ਸੀ ਤੇ ਉਸ ਨੇ ਕਿਹਾ ਕਿ ਮੇਰੇ ਕੋਲ ਇਕ ਪੋਥੀ ਹੈ, ਜਿਹੜੀ ਤੁਹਾਡੀ ਪੋਥੀ ਨਾਲੋਂ ਵੀ ਉਤਮ ਹੈ। ਤਾਂ ਇਹ ਸੁਣ ਕੇ ਹਰਿਗੋਬਿੰਦ ਸਾਹਿਬ ਜੀ ਕਹਿਣ ਲੱਗੇ, ਉਹਨਾਂ ਦੀ ਇਹ ਗੱਲ ਸੁਣ ਕੇ ਕਿ ਫਿਰ ਤੁਸੀਂ ਇਸ ਪੋਥੀ ਦੀ ਵੀ ਕਥਾ ਸੁਣਾ ਦਿਉ! ਤਾਂ ਪੰਡਿਤ ਜੀ ਕਹਿਣ ਲੱਗੇ ਕਿ ਉਹ ਪੋਥੀ ਤਾਂ ਮੇਰੀ ਬਨਾਰਸ ਹੈ। ਮਹਾਰਾਜ ਕਹਿਣ ਲੱਗੇ, ਇਹ ਪੈਸੇ ਲੈ ਲਉ ਤੇ ਇਹ ਲੜਕਾ ਤੁਹਾਡੇ ਨਾਲ ਜਾਂਦਾ ਹੈ। ਗੁਰੂ ਜੀ ਨੇ ਫਿਰ ਪੰਜ ਸੌ ਰੁਪਇਆ ਰਾਹ ਦਾ ਖਰਚ ਦਿੱਤਾ।

*"ਗੁਰੁ ਸਿਖ ਜਨਕ ਅਸੰਖ ਭਗੱਤਾ।*

*ਮਾਇਆ ਵਿਚਿ ਉਦਾਸੁ ਕਰਿ।*

*ਗੁਰੁ ਸਿਖ ਜਨਕ ਅਸੰਖ ਭਗਤਾ।* (ਭਾ. ਗੁਰਦਾਸ, ੨੪/੨੦)



ਲਿਖਿਆ ਹੈ ਕਿ ਗੁਰਸਿਖਾਂ ਨੂੰ ਮਿਲਿਆ ਹੈ ਸੁਖ, ਜਿਸ ਨਾਲ ਉਹਨਾਂ ਦੀ ਗਤੀ ਹੋ ਜਾਂਦੀ ਹੈ। ਔਰ ਇਹ ਸੁਖ ਮਿਲੇ ਕਿਥੋਂ? ਤਾਂ ਭਾਈ ਗੁਰਦਾਸ ਜੀ ਕਹਿੰਦੇ ਨੇ:

ਸਿਰਜਣਹਾਰਾ....ਗੁਰੂ ਅਰਜਨੁ ਸਚੁ

ਜੀ, ਸਿਰਜਣਹਾਰਾ ਗੁਰੂ ਅਰਜਨੁ ਸਚੁ....।"

ਇਹਨਾਂ ਤਮਾਮ ਚੀਜ਼ਾਂ ਨੂੰ ਸਾਜਣ ਵਾਲਾ ਗੁਰੂ ਅਰਜਨ ਦੇਵ ਹੈ। ਆਪ ਦੇ ਦਰਬਾਰ ਵਿਚ ਕਦੇ-ਕਦੇ ਸਾਂਈਂ ਮੀਆਂ ਮੀਰ ਵੀ ਆਉਂਦੇ ਨੇ। ਇਕ ਵਾਰੀ ਮੀਆਂ ਮੀਰ ਆਏ ਤੇ ਉਹਨਾਂ ਸਵਾਲ ਕੀਤਾ ਉਹਨਾਂ ਕੋਲੋਂ :

*"ਤੈਸਾ ਸੁਵਰਨੁ ਤੈਸੀ ਉਸੁ ਮਾਟੀ॥*

*ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥*

*ਤੈਸਾ ਮਾਨੁ ਤੈਸਾ ਅਭਿਮਾਨੁ॥*

*ਤੈਸਾ ਰੰਕੁ ਤੈਸਾ ਰਾਜਾਨੁ॥"* (ਪੰਨਾ ੨੭੫)

ਮੀਆਂ ਜੀ ਕਹਿਣ ਲੱਗੇ ਕਿ ਤੁਸੀਂ ਇਹ ਬ੍ਰਹਮ ਗਿਆਨੀ ਦੀ ਅਵਸਥਾ ਬਿਆਨ ਕੀਤੀ ਹੈ ਤੇ ਕੀ ਇਹੋ ਜਿਹਾ ਕੋਈ ਬ੍ਰਹਮ-ਗਿਆਨੀ ਹੈ? ਔਰ ਇਹੋ ਸਵਾਲ ਇਕ ਵਾਰੀ ਮਹਾਰਾਜਾ ਰਣਜੀਤ ਸਿੰਘ ਨੇ ਵੀ ਕੀਤਾ ਸੀ। ਇਕ ਭਾਈ ਵੀਰ ਸਿੰਘ ਜੀ ਹੋਏ ਨੇ ਮਹਾਰਾਜ ਰਣਜੀਤ ਸਿੰਘ ਜੀ ਦੇ ਵੇਲੇ ਦੇ। ਅਨਪੜ੍ਹ ਸੀ ਤੇ ਚਾਰਦੇ ਹੁੰਦੇ ਸੀ ਗਾਂਈਆਂ-ਮੱਝੀਆਂ ਤੇ ਗਾਂਈਆਂ ਨਾਲ ਗੱਲਾਂ ਇੰਝ ਕਰਿਆ ਕਰਦੇ ਸਨ ਕਿ ਜਿਵੇਂ ਬੰਦਿਆਂ ਨਾਲ ਗੱਲ ਕਰਦੇ ਪਏ ਨੇ! ਜੰਗਲ ਵਿਚ ਲੈ ਜਾਣਾ ਗਾਂਈਆਂ-ਮੱਝੀਆਂ ਨੂੰ ਤੇ ਉਹਨਾਂ ਨੂੰ ਹੁਕਮ ਕਰਦੇ ਸਨ ਕਿ ਖਲੋ ਜਾਉ ਤੇ ਉਹ ਗਾਂਈਆਂ-ਮੱਝੀਆਂ ਉਹਨਾਂ ਦਾ ਹੁਕਮ ਵੀ ਮੰਨਦੀਆਂ ਸਨ। ਫਿਰ ਉਹਨਾਂ ਕਹਿਣਾ ਕਿ ਚਾਰ-ਚੁਫੇਰੇ ਫਸਲਾਂ ਨੇ, ਇਹਨਾਂ ਨੂੰ ਨਾ ਖਾਇਓ, ਜ਼ਿਮੀਦਾਰ ਦਾ ਨੁਕਸਾਨ ਨਾ ਕਰਿਓ, ਨਹੀਂ ਤਾਂ ਉਸ ਦੀ ਆਤਮਾ ਦੁਖੇਗੀ! ਇਸੇ ਪਾਸੇ ਘਾਹ ਹੈ, ਤੁਸੀਂ ਇਸ ਨੂੰ ਹੀ ਚੁਗੋ ਤੇ ਜਦੋਂ ਥੱਕ ਜਾਉ ਤਾਂ ਏਸ ਦਰਖੱਤ ਹੇਠਾਂ ਛਾਂਵੇਂ ਬੈਠ ਜਾਇਓ ਔਰ ਮੈਂ ਆਪਣੇ ਪ੍ਰੀਤਮ ਨਾਲ ਗੱਲਾਂ ਕਰਨ ਲੱਗਾ ਹਾਂ। ਫਿਰ ਚੌਂਕੜਾ ਮਾਰ ਕੇ ਬੈਠ ਜਾਂਦੇ ਸਨ, ਗੁਰੂ ਗੋਬਿੰਦ ਸਿੰਘ ਜੀ ਦੇ ਧਿਆਨ ਵਿਚ ਮਸਤ ਹੋ ਜਾਂਦੇ ਸਨ ਔਰ ਗਾਂਈਆਂ ਨੇ, ਮੱਝਾਂ ਨੇ ਉਸ ਤਰ੍ਹਾਂ ਹੀ ਕਰਨਾ ਜਿਸ ਤਰ੍ਹਾਂ ਭਾਈ ਵੀਰ ਸਿੰਘ ਜੀ ਨੇ ਕਿਹਾ ਹੁੰਦਾ ਸੀ। ਉਹਨਾਂ ਕਿਸੇ ਦੀ ਫਸਲ ਨੂੰ ਮੂੰਹ ਨਹੀਂ ਲਾਉਣਾ, ਘਾਹ ਖਾ ਕੇ, ਰੱਜ ਕੇ ਪਾਣੀ ਪੀ ਲੈਣਾ ਤੇ ਉਸੇ ਦਰੱਖਤ ਦੀ ਛਾਂਵੇਂ ਬੈਠ ਜਾਣਾ, ਜਿਥੇ 'ਭਾਈ ਵੀਰ ਸਿੰਘ' ਜੀ ਨੇ ਕਿਹਾ ਹੁੰਦਾ ਸੀ। ਫਿਰ ਮਹਾਰਾਜਾ ਰਣਜੀਤ ਸਿੰਘ ਜੀ ਭਾਈ ਵੀਰ ਸਿੰਘ ਜੀ ਕੋਲ ਆਏ ਤੇ ਆ ਕੇ ਸਵਾਲ ਕੀਤਾ ਕਿ ਐਸ ਵੇਲੇ ਕੋਈ ਪੂਰਨ ਸਿੱਖ ਹੈ, ਪੂਰਨ ਸਿੱਖ! ਰਣਜੀਤ ਸਿੰਘ ਜੀ ਨੇ ਸੋਚਿਆ ਸੀ ਕਿ ਭਾਈ ਵੀਰ ਸਿੰਘ ਆਪਣੀ ਛਾਤੀ ਤੇ ਹੱਥ ਮਾਰ ਕੇ ਕਹਿਣਗੇ ਕਿ ਮੈਂ ਹਾਂ, ਮੇਰਾ ਕਹਿਣਾ ਤਾਂ ਜਾਨਵਰ ਵੀ ਮੰਨਦੇ ਨੇ, ਗਾਂਈਆਂ-ਮੱਝੀਆਂ ਵੀ ਮੰਨਦੀਆਂ ਨੇ। ਇਹ ਰਣਜੀਤ ਸਿੰਘ ਦਾ ਖਿਆਲ ਸੀ। ਲੇਕਿਨ ਜਦੋਂ ਉਹਨਾਂ ਸਵਾਲ ਕੀਤਾ ਤਾਂ ਭਾਈ ਵੀਰ ਸਿੰਘ ਨੇ ਜਵਾਬ ਦਿੱਤਾ ਨੇਤਰ ਭਰ ਕੇ ਕਿ ਮਹਾਰਾਜਾ ਰਣਜੀਤ ਸਿੰਘਾ! ਜੇ ਤਾਂ ਗੁਰੂ ਲੱਭਣੇ ਈ ਨਾ ਗੁਰੂ ਤਾਂ ਉਹ ਮੈਂ ਤੈਨੂੰ ਸੂਰਜ ਡੁੱਬਣ ਤੋਂ ਪਹਿਲਾਂ ਸੌ ਵਿਖਾ ਦੇਵਾਂਗਾ। ਪਰ ਰਣਜੀਤ ਸਿੰਘ ਮੈਨੂੰ ਇਹ ਨਹੀਂ ਪਤਾ ਕਿ ਪੰਥ ਵਿਚ ਕੋਈ ਪੂਰਨ ਗੁਰੂ ਕਾ ਸਿੱਖ ਹੈ ਕਿ ਨਹੀਂ। ਇਹ ਸੁਣ ਕੇ ਮਹਾਰਾਜਾ ਰਣਜੀਤ ਸਿੰਘ ਦਾ ਸਿਰ ਬਦੋ-ਬਦੀ ਝੁਕ ਗਿਆ ਤੇ ਲਿਪਟ ਗਿਆ ਚਰਨਾਂ ਨਾਲ। ਔਰ ਕਹਿਣ ਲੱਗੇ, "ਵੀਰ ਸਿੰਘਾ! ਬ੍ਰਹਮ ਗਿਆਨੀ ਹੋ, ਗਾਂਈਆਂ ਮੱਝੀਆਂ ਨੂੰ ਆਪਣਾ ਕਹਿਣਾ ਮੰਨਵਾ ਕੇ ਤੇ ਇੰਨਾ ਗਰੀਬੀ ਵਿਚ ਰਹਿਣ ਵਾਲਾ ਜ਼ਰਾ ਕੁ ਵੀ ਦਮ ਨਹੀਂ ਮਾਰ ਰਿਹਾ ਕਿ ਮੈਂ ਵੀ ਕੋਈ ਚੀਜ਼ ਹਾਂ।" ਇਹ ਉਹ ਲੋਕ ਨੇ ਜਿਨ੍ਹਾਂ ਸਿੱਖੀ ਕਮਾਈ ਹੈ! ਇਸੇ ਤਰ੍ਹਾਂ ਮੀਆਂ ਮੀਰ ਨੇ ਵੀ ਸਵਾਲ ਕੀਤਾ ਸੀ ਗੁਰੂ ਅਰਜਨ ਦੇਵ ਜੀ ਨੂੰ ਕਿ ਕੋਈ ਪੂਰਨ ਬ੍ਰਹਮ ਗਿਆਨੀ ਹੈ! ਤਾਂ ਗੁਰੂ ਜੀ ਨੇ ਆਪਣੀ ਛਾਤੀ ਤੇ ਹੱਥ ਮਾਰ

ਕੇ ਇਹ ਤਾਂ ਨਹੀਂ ਕਿਹਾ ਨਾ ਕਿ ਮੈਂ ਹਾਂ, ਬਲਕਿ ਉਹ ਕਹਿਣ ਲੱਗੇ, ਮੀਆਂ ਮੀਰ, ਕਿ ਧੰਨ ਗੁਰੂ ਨਾਨਕ ਦੇਵ ਜੀ ਦੀ ਕਿਰਪਾ ਨਾਲ ਜੇ ਕਦੇ ਇਹੋ ਜਿਹਾ ਸਮਾਂ ਆ ਗਿਆ ਨਾ ਤੇ ਇਹੋ ਜਿਹੇ ਬ੍ਰਹਮ-ਗਿਆਨੀ ਦੇ ਤੈਨੂੰ ਦਰਸ਼ਨ ਜ਼ਰੂਰ ਕਰਵਾਵਾਂਗੇ, ਇਹੋ ਜਿਹੇ ਦੇ ਦੀਦਾਰ ਜ਼ਰੂਰ ਕਰਵਾਵਾਂਗੇ।

ਇਹ ਬਚਨ ਤਾਂ ਮੀਆਂ ਮੀਰ ਨੇ ਵੀ ਯਾਦ ਰੱਖਿਆ ਸੀ ਤੇ ਸਮਾਂ ਵੀ ਆ ਗਿਆ। ਕਹਿੰਦੇ ਨੇ ਇਤਿਹਾਸ ਵਿਚ ਲਿਖਿਆ ਹੈ ਕਿ ਜਿਹੜੀ ੨੯ ਮਈ ਦੀ ਰਾਤ ਸੀ ਨਾ, ਉਹ ਬੜੀ ਦੁਖਦਾਈ ਦੀ ਰਾਤ ਸੀ। ਕਹਿੰਦੇ ਨੇ ਉਸ ਰਾਤ ਨੂੰ ਗੁਰੂ ਅਰਜਨ ਦੇਵ ਜੀ ਦੇਗ ਵਿਚ ਉਬਾਲੇ ਖਾਂਦੇ ਰਹੇ ਨੇ ਤੇ ਸਾਨੂੰ ਖਾਣਾ ਸੁੱਝ ਰਿਹਾ ਹੈ! ਕਹਿੰਦੇ ਨੇ ਗੁਰੂ ਜੀ ਨੂੰ ਦੇਗ ਵਿਚ ਉਬਾਲ ਦਿੱਤਾ ਗਿਆ। ਔਰ ਅਗਲਾ ਜਿਹੜਾ ਦਿਨ ਚੜ੍ਹਿਆ ਉਦੋਂ ਤੱਤੀ ਤਵੀ ਤੇ ਬੈਠਾ ਦਿੱਤਾ ਗਿਆ ਤੇ ਉਸ ਵੇਲੇ ਦਾ ਜ਼ਿਕਰ ਕੀਤਾ ਹੈ ਕਿ :

***"ਜੇਠ ਹਾੜ ਹੈਰਾਨ ਅਕਲ ਭਈ,***
***ਡਾਢੀ ਗਰਮੀ ਪੈਂਦੀ ਹੈ।***
***ਪੰਛੀ ਪਿਆਸੇ ਪਹਾੜੀਂ ਤੜਫਨ,***
***ਰੁਤ ਐਸੀ ਹੈ ਗਰਮੀ ਦੀ,***
***ਉਤੋਂ ਜ਼ੋਰ ਜ਼ੁਲਮ ਦੀ ਹਨ੍ਹੇਰੀ,***
***ਉਹ ਝੱਖੜ ਬਣ-ਬਣ ਵਹਿੰਦੀ ਹੈ।***
***ਅਰਜਨ ਗੁਰੂ ਕਮਾਲ ਵਿਖਾਇਆ,***
***ਤੱਤੀ ਤਵੀ ਬੈਠ ਕੇ ਦੁਖ ਭੁਲਾਇਆ।***
***ਕਸ਼ਟ ਸਹੇ ਸਿਰ ਸਹਿਜੈ।"***

ਗੁਰੂ ਅਰਜਨ ਦੇਵ ਸੱਚੇ ਪਾਤਸ਼ਾਹ ਸਾਰੀ ਰਾਤ ਉਬਾਲੇ ਖਾਂਦੇ ਰਹੇ। ਫਿਰ ਅਗਲੇ ਹੀ ਦਿਨ ਤੱਤੀ ਤਵੀ ਤੇ ਵੀ ਬੈਠਾ ਦਿੱਤਾ ਗਿਆ। ਉਬਲੇ ਹੋਏ, ਗਲੇ ਹੋਏ ਸਰੀਰ ਨੂੰ ਫਿਰ ਤੱਤੀ ਤਵੀ ਤੇ ਵੀ ਬੈਠਾ ਦਿੱਤਾ ਗਿਆ। ਰੁੱਤ ਸੀ ਜੇਠ, ਹਾੜ ਦੀ ਤੇ ਸਰੀਰ ਉਦੋਂ ਛਾਲੇ-ਛਾਲੇ ਹੋ ਗਿਆ। ਇਹ ਵੇਖ ਕੇ ਮੀਆਂ ਮੀਰ ਰੋ ਪਿਆ ਤਾਂ ਗੁਰੂ ਜੀ ਕਹਿਣ ਲੱਗੇ, ਮੇਰੇ ਸਰੀਰ ਨੂੰ ਵੇਖ ਕੇ ਰੋ ਰਿਹਾ ਹੈਂ, ਮੇਰੇ ਛਾਲੇ ਵੇਖ ਕੇ ਰੋ ਰਿਹਾ ਹੈਂ, ਇਹ ਵੇਖ ਕੇ ਤੇਰਾ ਸਿਦਕ ਡੋਲ ਗਿਆ ਹੈ। ਕਹਿੰਦੇ ਨੇ ਜਿਸ ਵੇਲੇ ਗੁਰੂ ਜੀ ਤੱਤੀ ਤਵੀ ਤੇ ਬੈਠੇ ਤਾਂ ਚਮੜਾ ਸਾਰਾ ਸੜ ਗਿਆ, ਕਾਲਾ ਪੈ ਗਿਆ, ਇਹ ਵੇਖ ਕੇ ਮੀਆਂ ਮੀਰ ਨੇ ਤਾਂ ਬਾਹਾਂ ਖੜੀਆਂ ਕਰ ਲਈਆਂ ਤੇ ਕਹਿਣ ਲੱਗਾ, ਸੱਚੇ ਪਾਤਸ਼ਾਹ ਸਾਰੀਆਂ ਸ਼ਕਤੀਆਂ ਦਾ ਤੂੰ ਮਾਲਕ ਹੁੰਦਿਆਂ

ਹੋਇਆਂ ਵੀ ਤੂੰ ਇਹ ਕੀ ਕਰ ਬੈਠਾ ਹੈਂ! ਕੀ ਭਾਣਾ ਵਰਤਾਇਆ ਈ? ਤਾਂ ਇਹ ਸੁਣ ਕੇ ਸਾਹਿਬ ਸੱਚੇ ਪਾਤਸ਼ਾਹ ਨੇ ਕਿਹਾ, "ਮੀਆਂ! ਮੈਨੂੰ ਅੱਜ ਹੀ ਵੇਖਿਆ ਈ ਕਿ ਅੱਜ ਤੋਂ ਪਹਿਲਾਂ ਵੀ ਕਦੇ ਵੇਖਿਆ ਈ! ਦਰਸ਼ਨ ਅੱਜ ਪਹਿਲਾਂ ਵਾਰੀ ਹੀ ਕੀਤੇ ਨੇ ਕਿ ਅੱਜ ਤੋਂ ਪਹਿਲਾਂ ਵੀ ਕੀਤੇ ਈ!" ਮੀਆਂ ਮੀਰ ਆਖਿਆ ਸਾਹਿਬ ਪਹਿਲਾਂ ਵੀ ਵੇਖਿਆ ਹੈ, ਪਹਿਲਾਂ ਵੀ ਦਰਸ਼ਨ ਕੀਤੇ ਨੇ। ਤਾਂ ਸਾਹਿਬ ਜੀ ਪੁੱਛਣ ਲੱਗੇ, ਕੀ ਕਿੱਥੇ ਵੇਖਿਆ ਈ? ਤਾਂ ਮੀਆਂ ਮੀਰ ਕਹਿਣ ਲੱਗਾ, ਮਹਾਰਾਜ ਸ੍ਰੀ ਹਰਿਮੰਦਰ ਸਾਹਿਬ ਵੇਖਿਆ ਹੈ। ਭਾਈ ਜੀ ਕਹਿੰਦੇ ਨੇ:

***"ਸਚੁ ਸਿਰਜਣਹਾਰਾ, ਗੁਰੂ ਅਰਜਨੁ ਸਚੁ,***

***ਸਿਰਜਣਹਾਰਾ ਗੁਰੂ ਅਰਜਨੁ ਸਚੁ।"***

ਇਸ ਤੋਂ ਸਾਨੂੰ ਸਾਰਿਆਂ ਨੂੰ ਇਹ ਸਿੱਖਿਆ ਮਿਲਦੀ ਹੈ ਕਿ ਆਪਣੀ ਸਿੱਖੀ ਵਾਸਤੇ ਸਾਡੇ ਗੁਰੂਆਂ ਨੇ ਆਪਣੇ ਆਪ ਨੂੰ ਕੁਰਬਾਨ ਕਰ ਦਿੱਤਾ ਸੀ, ਆਪਣੇ ਆਪ ਨੂੰ ਦੇਗ ਵਿਚ ਉਬਾਲਿਆ, ਆਪਣੇ ਆਪ ਨੂੰ ਤੱਤੀ ਤਵੀ ਤੇ ਬੈਠਾਇਆ, ਪਰ ਗੁਰੂ ਜੀ ਨੇ ਸੀ ਤੱਕ ਨਾ ਕੀਤੀ, ਸਿਰਫ ਆਪਣੀ ਸਿੱਖੀ ਵਾਸਤੇ! ਇਹੋ ਜਿਹੇ ਸੂਰਮੇ ਆਪਣੀ ਕੌਮ ਵਿਚ ਨੇ, ਭਾਈ ਤਾਰੂ ਸਿੰਘ ਜੀ ਵਰਗੇ, ਜਿਨ੍ਹਾਂ ਸਿੱਖੀ ਬਚਾਉਣ ਲਈ ਆਪਣੇ ਕੇਸ ਨਹੀਂ ਮੁੰਨਵਾਏ, ਬਲਕਿ ਸਾਰਾ ਸਿਰ ਹੀ ਲਵ੍ਹਾ ਦਿੱਤਾ। ਸਾਨੂੰ ਵੀ ਆਪਣੇ ਗੁਰੂਆਂ ਵਾਂਗੂੰ ਬਣਨਾ ਚਾਹੀਦਾ ਹੈ ਕਿ ਸਾਡਾ ਸਿੱਖੀ ਸਿਦਕ ਨਾ ਡੋਲੇ। ਕਿਉਂਕਿ ਜਿਸ ਇਨਸਾਨ ਦਾ ਸਿਦਕ ਹੀ ਡੋਲ ਗਿਆ, ਸਮਝੋ ਉਹ ਵਾਹਿਗੁਰੂ ਤੋਂ ਹੀ ਦੂਰ ਹੋ ਗਿਆ। ਸਾਨੂੰ ਇਹੋ ਜਿਹਾ ਗੁਰਮਤਿ ਦੇ ਖਿਲਾਫ ਕੋਈ ਐਸਾ ਕੰਮ ਨਹੀਂ ਕਰਨਾ ਚਾਹੀਦਾ ਜਿਸ ਨਾਲ ਅਸੀਂ ਆਪਣੇ ਪੰਥ ਤੋਂ ਦੂਰ ਹੋ ਜਾਈਏ। ਆਪਣੇ ਗੁਰੂ ਤੋਂ ਦੂਰ ਹੋ ਜਾਈਏ। ਬਲਕਿ ਸਾਨੂੰ ਵੀ ਗੁਰੂਆਂ ਦੇ ਬਣਾਏ ਹੋਏ ਮਾਰਗ ਤੇ ਚਲਣਾ ਚਾਹੀਦਾ ਹੈ।





# ਵਾਹਿਗੁਰੂ ਕਦੋਂ ਸਾਡੇ ਨਾਲ ਹੈ ?

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਸਾਨੂੰ ਹੁਕਮ ਇਹ ਫੁਰਮਾਇਆ ਹੈ ਕਿ :

***"ਗੁਰੁ ਪੂਰਾ ਭੇਟਿਓ ਵਡਭਾਗੀ"*** *(ਪੰਨਾ ੬੦੯)*

ਔਰ ਇਕ ਹੋਰ ਗੁਰੂ ਗ੍ਰੰਥ ਸਾਹਿਬ ਜੀ ਦਾ ਮਹਾਂਵਾਕ ਹੈ:

***"ਗੁਰੂ ਜਿਨਾ ਕਾ ਅੰਧੁਲਾ"***

ਇਸ ਪੰਕਤੀ ਤੋਂ ਭਾਵ ਹੈ ਕਿ ਜਿਨ੍ਹਾਂ ਦਾ ਗੁਰੂ ਅੰਨ੍ਹਾ ਹੈ, ਅਗਿਆਨੀ, ਬੇਸਮਝ, ਤਾਂ ਉਸ ਦੇ ਸਿੱਖ ਵੀ ਬੇਸਮਝੀ ਵਾਲੇ ਅੰਨ੍ਹੇ ਹੀ ਕੰਮ ਕਰਦੇ ਨੇ! ਉਹਨਾਂ ਦਾ ਪਹਿਲਾ ਲੱਛਣ ਇਹ ਹੈ :



***"ਭਾਣੈ ਚਲੈ ਆਪਣੈ"***

ਅਰਥਾਤ ਸਤਿਗੁਰ ਦਾ ਭਾਣਾ ਨਹੀਂ ਉਹ ਵਰਤਦੇ। ਉਹਨਾਂ ਦੇ ਆਪਣੇ-ਆਪਣੇ ਵੱਖਰੇ ਰਸਤੇ ਹੁੰਦੇ ਨੇ! ਇਕ ਬਚਨ ਸਤਿਗੁਰਾਂ ਨੇ ਐਸਾ ਵੀ ਸਾਨੂੰ ਬਖਸ਼ਿਆ ਹੈ :

***"ਕੁਲਹਾਂ ਦੇਂਦੇ ਬਾਵਲੇ"***

ਕੁਲਹਾਂ ਦਾ ਅਰਥ ਹੈ ਸੇਲੀ, ਟੋਪੀ। ਨਾਨਕ-ਨਿਰੰਕਾਰੀ ਨੇ ਵੀ ਪਹਿਲਾਂ ਸੇਲੀ ਟੋਪੀ ਹੀ ਦਿੱਤੀ ਸੀ। ਔਰ ਇਹ ਸਿਲਸਿਲਾ ਬਾਅਦ ਵਿਚ ਵੀ ਚਲਦਾ ਰਿਹਾ ਕਿ ਜਿਹੜੇ ਵੀ ਡੇਰੇਦਾਰ ਆਪਣੇ ਚੇਲੇ ਨੂੰ ਡੇਰਾ ਬਖਸ਼ਦੇ ਸੀ ਤਾਂ ਸੇਲੀ ਟੋਪੀ ਹੀ ਦਿੰਦੇ ਸੀ। ਪੰਜ ਪੈਸੇ ਤੇ ਨਾਲੀਏਰ ਦਾ ਵਾਧਾ ਕੀਤਾ ਸਾਹਿਬ 'ਸ੍ਰੀ ਗੁਰੂ ਅਰਜਨ ਦੇਵ ਜੀ' ਨੇ! ਸਾਹਿਬ ਕਹਿੰਦੇ ਜਿਹੜੇ ਬਾਅਦ ਵਿਚ ਗੱਦੀਆਂ ਚਲਾਉਣ ਲੱਗ ਪਏ ਨਾ, ਲੋਕਾਂ ਨੂੰ ਟੋਪੀਆਂ ਵੀ ਦੇਣ ਲੱਗ ਪਏ, ਉਹ ਪਾਗਲ ਨੇ!

***"ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ॥***

ਜਿਹੜੇ ਗੁਰੂ ਗ੍ਰੰਥ ਸਾਹਿਬ ਨੂੰ ਛੱਡ ਕੇ ਜਾਂ ਨਾਨਕ ਨਿਰੰਕਾਰੀ ਨੂੰ ਛੱਡ ਕੇ ਉਹਨਾਂ ਕੋਲੋਂ ਟੋਪੀ ਲੈਂਦੇ ਨੇ ਨਾ, ਉਹਨਾਂ ਨੂੰ ਲੱਜਾ ਕੋਈ ਨਹੀਂ, ਉਹਨਾਂ ਨੂੰ ਸ਼ਰਮ ਕੋਈ ਨਹੀਂ। ਤੂੰ ਜਿਨ੍ਹਾਂ-ਜਿਨ੍ਹਾਂ ਨੂੰ ਇਹ ਸੇਲੀ-ਟੋਪੀ ਮਿਲ ਜਾਂਦੀ ਹੈ ਨਾ, ਉਹਨਾਂ ਦੀ ਫਿਰ ਹਾਲਤ ਇਹ ਹੋ

ਜਾਂਦੀ ਹੈ :

**ਚੂਹਾ ਖਡ ਨ ਮਾਵਈ ਤਿਕਲਿ ਬੰਨੈ ਛਜ॥** (ਪੰਨਾ ੧੨੮੬)

ਤਿਕਲਿ ਦਾ ਅਰਥ ਹੈ "ਕਮਰ"। ਜੇ ਚੂਹੇ ਦੀ ਕਮਰ ਨਾਲ ਛੱਜ ਬੰਨ੍ਹ ਦੇਈਏ ਤਾਂ ਫਿਰ ਉਹ ਛੱਜ ਖਸਮੁਖਾਣਾ ਉਸ ਨੂੰ ਅੰਦਰ ਨਹੀਂ ਵੜਨ ਦਿੰਦਾ! ਬਿੱਲੀ-ਬਿੱਲੇ ਆਉਂਦੇ ਨੇ, ਉਸ ਨੂੰ ਖਾ ਜਾਂਦੇ ਨੇ, ਪਰ ਉਸ ਨੂੰ ਅੰਦਰ ਨਹੀਂ ਵੜਨ ਦਿੰਦੇ! ਗੁਰੂ ਨਾਨਕ ਗੁਰੂ ਗ੍ਰੰਥ ਛੱਡ ਕੇ ਜਿਸ ਨੂੰ ਕੋਈ ਹੋਰ ਛੱਜ ਬੰਨ੍ਹ ਗਿਆ, ਉਹ ਫਿਰ ਗੁਰਮਤਿ ਦੇ ਦਾਇਰੇ ਵਿਚ ਨਹੀਂ ਰਹਿੰਦਾ। ਉਹ ਫਿਰ ਆਪਣੀਆਂ-ਆਪਣੀਆਂ ਮੱਤਾਂ ਚਲਾਉਂਦਾ ਹੈ। ਸਤਿਗੁਰੂ ਇਹ ਜ਼ਿਕਰ ਕਰ ਰਹੇ ਨੇ ਕਿ ਪੂਰਾ ਗੁਰੂ ਵੱਡੇ ਭਾਗਾਂ ਨਾਲ ਮਿਲਦਾ ਹੈ।

**"ਭੂਲੇ ਮਾਰਗੁ ਜਿਨਹਿ ਬਤਾਇਆ॥**
**ਐਸਾ ਗੁਰੁ ਵਡਭਾਗੀ ਪਾਇਆ॥ ੧॥** (ਪੰਨਾ ੮੦੩)

ਸਾਨੂੰ ਭੁੱਲੇ ਭਟਕਿਆਂ ਨੂੰ, ਕੁਰਾਹੇ ਦਿੰਦਿਆਂ ਨੂੰ, ਜਿਸ ਗੁਰੂ ਨੇ ਸਿੱਧਾ ਰਾਹ ਦੱਸਿਆ ਹੈ ਉਹ ਗੁਰੂ ਵੱਡੇ ਭਾਗਾਂ ਨਾਲ ਮਿਲਦਾ ਹੈ। ਔਰ ਅਸੀਂ ਇੰਨਾ ਭੁੱਲ ਗਏ, ਭੁੱਲ ਗਏ ਕਿ ਗੁਰੂ ਨੇ ਕਈ ਨਦੀਆਂ ਬਣਾਈਆਂ ਨੇ। ਔਰ ਅਸੀਂ ਨਦੀਆਂ ਦੇ ਪੁਜਾਰੀ ਬਣ ਗਏ ਹਾਂ। ਜਿਸ ਨੇ ਨਦੀਆਂ ਬਣਾਈਆਂ ਹਨ, ਅਸੀਂ ਉਸ ਨੂੰ ਭੁੱਲ ਗਏ ਹਾਂ। ਮੈਂ ਹਿੰਦੋਸਤਾਨੀਆਂ ਦੀ ਆਦਤ ਵੇਖੀ ਹੈ ਕਿ ਜਦੋਂ ਕੋਈ ਗੌਰਮੈਂਟ ਨਵੀਂ ਲਾਈਨ ਵਿਛਾਉਂਦੀ ਹੈ ਮੁਸਾਫਿਰਾਂ ਦੀ ਸਹੂਲਤ ਲਈ ਕਿ ੨੦੦ ਮੀਲ ਨਵੀਂ ਲਾਈਨ ਬਣੇਗੀ। ਨਵੇਂ-ਨਵੇਂ ਪੁਲ ਬਣਾਉਣ ਲਈ ਗੌਰਮੈਂਟ ਕਿੰਨੇ ਵੱਡੇ ਇੰਜੀਨੀਅਰ ਬੁਲਾਉਂਦੀ ਹੈ। ਉਹ ਪੁਲ ਬਣਾ ਕੇ, ਗੱਡੀ ਉਤੋਂ ਦੀ ਲੰਘਾ ਕੇ ਫਿਰ ਇਹ ਮੀਟਿੰਗ ਕਰਦੇ ਨੇ ਕਿ ਇਹ ਪੁਲ ਪੰਜ ਸੌ ਵਰ੍ਹੇ ਨਹੀਂ ਡੋਲੇਗਾ। ਪਰ ਜਦੋਂ ਸਾਡੀ ਗੱਡੀ ਉਸ ਪੁਲ ਤੇ ਆਉਂਦੀ ਹੈ ਤੇ ਉਦੋਂ ਨਾ ਸਾਨੂੰ ਇੰਜੀਨੀਅਰ ਤੇ ਭਰੋਸਾ, ਨਾ ਸਾਨੂੰ ਗੌਰਮੈਂਟ ਤੇ ਭਰੋਸਾ, ਨਾ ਉਨ੍ਹਾਂ ਦੇ ਪੈਸੇ ਤੇ ਭਰੋਸਾ। ਬਲਕਿ ਉਹਨਾਂ ਨੂੰ ਆਪਣੇ ਪੈਸੇ ਤੇ ਭਰੋਸਾ ਹੈ। ਜਿਹੜੀਆਂ ਨਦੀਆਂ ਬਣਾਈਆਂ ਨੇ ਉਨ੍ਹਾਂ ਦਾ ਕੋਈ ਭਰੋਸਾ ਹੀ ਨਹੀਂ। ਵਾਹਿਗੁਰੂ ਨੇ ਸਾਨੂੰ ਚੰਦਰਮਾਂ ਬਖਸ਼ਿਆ ਸੀ ਸਾਡੇ ਦਾਸ ਬਣਾ ਕੇ, ਸਾਡੇ ਸੇਵਕ ਬਣਾ ਕੇ। ਪਰ ਅਸੀਂ ਉਨ੍ਹਾਂ ਦੇ ਹੀ ਪੁਜਾਰੀ ਬਣ ਗਏ। ਗੁਆਂਢੀ ਦਾ ਮੁੰਡਾ ਭਾਵੇਂ ਕੋਈ ਚਵਾਨੀ ਦੀ ਚੀਜ਼ ਮੰਗਦਾ ਹੋਵੇ, ਉਸ ਨੂੰ ਨਹੀਂ ਲੈ ਕੇ ਦੇਣੀ, ਲੇਕਿਨ ਚੰਦਰਮਾਂ ਨੂੰ ਇਕ ਰੁਪਇਆ ਚੜ੍ਹਾ ਕੇ 'ਸਤਿ ਸ੍ਰੀ ਅਕਾਲ' ਕਰਦੇ ਨੇ! ਇੱਡੇ ਅਸੀਂ ਭੁੱਲੇ ਹੋਏ ਕਿ ਵਾਹਿਗੁਰੂ ਨੇ ਸਾਨੂੰ ਸਿੱਧਾ ਰਾਹ ਵਿਖਾਇਆ!

ਹੇ ਮਨਾ, ਰਮੇ ਹੋਏ ਰਾਮ ਨੂੰ ਸਿਮਰ, ਵਿਆਪਕ ਰਾਮ ਨੂੰ ਸਿਮਰ! ਹਰ ਅਣੂ-ਪ੍ਰਮਾਣੂ, ਕੀੜੇ-ਮਕੌੜੇ, ਸਾਰੇ ਸੂਬਿਆਂ ਤੇ ਜਾਤਾਂ ਦਾ ਖਿਆਲ ਛੱਡ ਕੇ, ਜਿਹੜਾ ਸਰਬ-ਵਿਆਪਕ

ਹੈ, ਉਸ ਨੂੰ ਸਿਮਰ!

**"ਸਰਬ ਬਿਆਪੀ ਰਾਮ ਸੰਗਿ ਰਚਨ॥"**

ਜਿਹੜਾ ਸਰਬ-ਵਿਆਪੀ ਰਾਮ ਹੈ, ਉਸ ਨਾਲ ਰੱਚ-ਮਿੱਚ ਜਾਣਾ, ਇਹ ਪਰਮ-ਧਰਮ ਹੈ ਸਾਡਾ। ਔਰ ਅਸਾਂ ਉਹਦੇ ਨਾਲ ਹੀ ਤੇ ਰਚਨਾ ਛੱਡ ਦਿੱਤਾ ਤੇ ਕੁਰਾਹੇ ਪੈ ਗਏ। ਗੁਰੂ ਗਰੀਬ-ਨਿਵਾਜ਼ ਸੱਚਾ ਪਾਤਸ਼ਾਹ ਕਹਿੰਦੇ ਨੇ :

**"ਸਿਮਰਿ ਮਨਾ ਰਾਮ ਨਾਮੁ ਚਿਤਾਰੇ॥"** (ਪੰਨਾ ੮੦੩)

**ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨਾ॥**

ਇਸ ਪੰਕਤੀ ਤੋਂ ਅਰਥ ਹੈ ਕਿ ਕਾਮ ਨੇ, ਕ੍ਰੋਧ ਨੇ, ਲੋਭ ਨੇ, ਮੋਹ ਨੇ ਸਾਡਾ ਮਨ ਮੋਹ ਲਿਆ ਹੈ ਤੇ ਆਪਣੇ ਜਾਲ ਵਿਚ ਫਸਾ ਲਿਆ ਹੈ। ਲੇਕਿਨ,

**ਬੰਧਨ ਕਾਟਿ ਮੁਕਤਿ ਗੁਰਿ ਕੀਨਾ॥ ੨॥** (ਪੰਨਾ ੮੦੪)

ਅਰਥਾਤ ਕਿ ਪੂਰੇ ਸਤਿਗੁਰ ਨੇ ਸਾਡੇ ਬੰਧਨ ਕੱਟ ਦਿੱਤੇ। ਇਥੋਂ ਤੱਕ ਕਿ ਮੁਕਤੀ ਦਾ ਨੁਕਤਾ ਸਾਨੂੰ ਦੱਸ ਦਿੱਤਾ।



**"ਗਜ, ਮ੍ਰਿਗ ਮੀਨ ਪਤੰਗ**
**ਅਲਿ ਇਕਤੁ ਇਕਤੁ ਰੋਗਿ ਪਚੰਦੇ।** (ਭਾ. ਗੁਰਦਾਸ, ੫/੨੦)

ਗਜ ਦਾ ਅਰਥ ਹੈ 'ਹਾਥੀ' ਔਰ ਹਾਥੀ ਨੂੰ ਇਕੋ ਕਾਮ ਦਾ ਰੋਗ ਹੈ ਕਿ ਉਹਦੀ ਜਾਨ ਲੈ ਲਏ। ਮ੍ਰਿਗ ਦਾ ਅਰਥ ਹੈ 'ਹਿਰਨ' ਔਰ ਹਿਰਨ ਨੂੰ ਇਕੋ ਰੋਗ ਹੈ ਕੰਨਾਂ ਦਾ ਜਿਸ ਨੂੰ ਸ਼ਬਦ ਸੁਣਨ ਦਾ ਰੋਗ ਹੈ। ਔਰ ਮੀਨ ਦਾ ਅਰਥ ਹੈ ਮੱਛੀ ਤੇ ਮੱਛੀ ਨੂੰ ਇਕੋ ਹੀ ਸੱਚ ਹੈ, ਇਕੋ ਹੀ ਰੋਗ ਹੈ, ਜ਼ਬਾਨ ਦਾ ਚਸਕਾ! ਇਕੋ ਰੋਗ ਉਹਦੀ ਜਾਨ ਲੈ ਲੈਂਦਾ ਹੈ। ਔਰ ਪਰਵਾਨਾ, ਉਸ ਨੂੰ ਇਕੋ ਰੋਗ ਹੈ ਅੱਖਾਂ ਨਾਲ ਰੂਪ ਵੇਖਣ ਦਾ ਤੇ ਸਮੇਂ ਤੇ ਆ ਕੇ ਸੜ ਕੇ ਮਰ ਜਾਣਾ। ਅਲਿ ਦਾ ਅਰਥ ਹੈ ਭਉਰਾ ਤੇ ਭਉਰੇ ਦਾ ਇਕੋ ਰੋਗ ਹੈ ਕਿ ਉਹ ਸੁਗੰਧੀ ਲੈਣਾ ਚਾਹੁੰਦਾ ਹੈ। ਤੇ ਉਹ ਇਕੋ ਰੋਗ ਦੇ ਹੁੰਦਿਆਂ ਹੋਇਆਂ ਮਰ ਜਾਂਦਾ ਹੈ।

**ਮਾਣਸ ਦੇਹੀ ਪੰਜਿ ਰੋਗ**

ਅਰਥਾਤ ਮਨੁੱਖ ਇਕੱਲੇ ਨੂੰ ਹੀ ਪੰਜ ਰੋਗ ਲੱਗੇ ਹੋਏ ਨੇ।

**"ਪੰਜੇ ਦੂਤ ਕੁਸੂਤੁ ਕਰੰਦੇ।**
**ਆਸਾ ਮਨਸਾ ਡਾਇਣੀ**
**ਹਰਖ, ਸੋਗ ਬਹੁ ਰੋਗ ਵਧੰਦੇ।**

***ਮਨਮੁਖ ਦੂਜੈ ਭਾਇ ਲਗਿ***
***ਭੰਭਲਭੂਸੇ ਖਾਇ ਭਵੰਦੇ।***
***ਸਤਿਗੁਰ ਸਚਾ ਪਾਤਸ਼ਾਹ,***
***ਗੁਰਮੁਖਿ ਗਾਡੀ ਰਾਹੁ ਚਲੰਦੇ।*** *(ਭਾ: ਗੁਰਦਾਸ, ੫/੨੦)*

ਅਰਥਾਤ ਮਨਮੁਖ ਦੂਜੇ ਰਸਤੇ ਵਿਚ ਪਿਆ ਹੋਇਆ ਹੈ, ਅਗਿਆਨ ਦੇ ਰਸਤੇ ਵਿਚ ਪਿਆ ਹੋਇਆ ਹੈ, ਮਾਇਆ ਦੇ ਮੋਹ ਵਿਚ ਪਾਇਆ ਹੋਇਆ ਹੈ ਆਪਣੇ ਆਪ ਨੂੰ! ਔਰ ਜਿਨ੍ਹਾਂ ਉਤੇ ਸਤਿਗੁਰ ਦੀ ਬਖਸ਼ਿਸ਼ ਹੋ ਗਈ, ਜਿਨ੍ਹਾਂ ਉਤੇ ਸਤਿਗੁਰ ਦੀ ਦਇਆ ਹੋ ਗਈ!

***"ਗੁਰਸਿਖ ਮੀਤ ਚਲਹੁ ਗੁਰ ਚਾਲੀ॥***
***ਜੋ ਗੁਰੁ ਕਹੈ ਸੋਈ ਭਲ ਮਾਨਹੁ***
***ਹਰਿ ਹਰਿ ਕਥਾ ਨਿਰਾਲੀ॥"*** *(ਪੰਨਾ ੬੬੭)*

ਜਿਨ੍ਹਾਂ ਉਤੇ ਦਇਆ ਹੋ ਗਈ ਗੁਰੂ ਦੀ, ਗੁਰੂ ਦਾ ਭਾਣਾ ਮਿੱਠਾ ਲੱਗਣ ਲੱਗ ਪਿਆ, ਜਿਨ੍ਹਾਂ ਨੂੰ ਉਹ ਗੁਰੂ ਦੇ ਰਸਤੇ ਉਤੇ ਚੱਲ ਪਏ ਤੇ ਬਾਕੀ ਦੇ ਛੱਡ ਗਏ, ਰਹਿ ਗਏ। ਇਕ ਭਾਈ ਗੁਰਦਾਸ ਜੀ ਨੇ ਬਚਨ ਲਿਖਿਆ ਹੈ ਕਿ ਜਿਸ ਤਰ੍ਹਾਂ ਵੱਛਾ ਆਪਣੀ ਮਾਂ ਨਾਲੋਂ ਵਿਛੜ ਕੇ, ਮਾਂ ਦੇ ਭੁਲੇਖੇ ਕਿਸੇ ਦੂਜੀ ਗਾਂਈਂ ਦੇ ਥਣਾਂ ਨੂੰ ਮੂੰਹ ਮਾਰੇ ਨਾ ਤਾਂ ਉਹ ਗਾਂਈਂ ਉਸ ਨੂੰ ਦੁੱਧ ਨਹੀਂ ਪੀਣ ਦਿੰਦੀ। ਉਛਾਲਾਂ ਮਾਰ-ਮਾਰ ਕੇ ਦੰਦ ਭੰਨ ਸੁੱਟ ਦਿੰਦੀ ਹੈ। ਬਿਗਾਨੇ ਵੱਛੇ ਨੂੰ ਗਾਂਈਂ ਦੁੱਧ ਨਹੀਂ ਪੀਣ ਦਿੰਦੀ, ਕਿਉਂਕਿ ਇਹ ਉਸ ਦਾ ਹੱਕ ਨਹੀਂ ਹੈ, ਇਹਦਾ ਇਹ ਹਿੱਸਾ ਨਹੀਂ। ਇਸੇ ਤਰ੍ਹਾਂ ਜੇ ਹੰਸ ਮਾਨਸਰੋਵਰ ਨੂੰ ਛੱਡ ਕੇ ਕਿਸੇ ਦੂਜੇ ਛੱਪੜ ਵਿਚ ਜਾ ਪਏ, ਅਰਥਾਤ ਹੰਸ ਦੀ ਖੁਰਾਕ ਹੈ ਮੋਤੀ ਔਰ ਉਹ ਉਸ ਨੂੰ ਮਾਨਸਰੋਵਰ ਵਿਚੋਂ ਹੀ ਲੱਭ ਸਕਦੇ ਨੇ, ਛੱਪੜ-ਛੱਪੜੀਆਂ ਵਿਚੋਂ ਨਹੀਂ ਲੱਭ ਸਕਦੇ। ਉਥੋਂ ਭਾਵੇਂ ਮੱਛੀਆਂ-ਡੱਡੀਆਂ ਤੇ ਭਾਵੇਂ ਲੱਭ ਜਾਣ, ਪਰ ਹੀਰੇ ਮੋਤੀ ਨਹੀਂ ਲੱਭਣਗੇ। ਗੁਰੂ ਕੇ ਸਿੱਖਾ, ਇਸੇ ਤਰ੍ਹਾਂ ਗਿਆਨ ਦਾ ਹੀਰਾ ਵੀ ਤੈਨੂੰ ਬਾਬੇ ਨਾਨਕ ਕੋਲੋਂ ਹੀ ਮਿਲਣਾ ਹੈ। ਇਹ ਛੱਪੜ ਟੋਬਿਆਂ ਵਿਚੋਂ ਨਹੀਂ ਲੱਭਣਾ।

ਜੇ ਕੋਈ ਰਾਜ ਦਰਬਾਰ ਦਾ ਸੇਵਕ, ਚੱਕਰਵਰਤੀ ਰਾਜੇ ਦੇ ਦਰਬਾਰ ਦਾ ਸੇਵਕ, ਰਾਜੇ ਨਾਲ ਗੁੱਸੇ ਹੋ ਕੇ ਤੇ ਜਿਹੜਾ ਉਸ ਰਾਜੇ ਦਾ ਗੁਲਾਮ ਰਾਜਾ ਹੈ, ਉਹਦੇ ਕੋਲ ਜਾ ਕੇ ਨੌਕਰੀ ਕਰ ਲਏ ਤਾਂ! ਜਦੋਂ ਚੱਕਰਵਰਤੀ ਰਾਜੇ ਦਾ ਗੁਲਾਮ ਰਾਜਾ ਉਸ ਕੋਲ ਆਉਂਦੇ ਸੀ ਮੱਥਾ ਟੇਕਣ ਤਾਂ ਉਹ ਉਸ ਦੇ ਚਪੜਾਸੀ ਨੂੰ ਵੀ ਮੱਥਾ ਟੇਕਦੇ ਸਨ, ਕਿਉਂਕਿ ਸਾਡੇ ਮਾਲਿਕ ਦਾ ਚਪੜਾਸੀ ਹੈ। ਔਰ ਜਦੋਂ ਉਸ ਨੇ ਗੁਲਾਮ ਦੀ ਜਾ ਕੇ ਨੌਕਰੀ ਕਰ ਲਈ ਤਾਂ! ਜਦੋਂ

ਚੱਕਰਵਰਤੀ ਰਾਜੇ ਦਾ ਗੁਲਾਮ ਰਾਜਾ ਉਸ ਕੋਲ ਆਉਂਦੇ ਸੀ ਮੱਥਾ ਟੇਕਣ ਤਾਂ ਉਹ ਉਸ ਦੇ ਚਪੜਾਸੀ ਨੂੰ ਵੀ ਮੱਥਾ ਟੇਕਦੇ ਸਨ, ਕਿਉਂਕਿ ਸਾਡੇ ਮਾਲਿਕ ਦਾ ਚਪੜਾਸੀ ਹੈ। ਔਰ ਜਦੋਂ ਉਸ ਨੇ ਗੁਲਾਮ ਦੀ ਜਾ ਕੇ ਨੌਕਰੀ ਕਰ ਲਈ ਤਾਂ ਫਿਰ ਉਸ ਨੂੰ ਮੱਥਾ ਟੇਕਣਾ ਪੈ ਗਿਆ। ਅਰਥਾਤ ਮਾਨ-ਵਡਿਆਈ ਸਾਰੀ ਮਿੱਟੀ ਵਿਚ ਹੀ ਮਿਲ ਗਈ।

***ਗੁਰ ਸਿੱਖ ਹੋਇ ਆਨ ਦੇਵ ਸੇਵ ਟੇਵ ਗਹੈ,***
***ਸਹੈ ਜਮ ਡੰਡੁ ਧ੍ਰਿਗ ਜੀਵਨ ਸੰਸਾਰਿ ਹੈ॥***

ਇਸ ਪੰਕਤੀ ਤੋਂ ਭਾਵ ਹੈ ਕਿ ਅਖਵਾਏ ਗੁਰੂ ਨਾਨਕ ਦਾ ਸਿੱਖ ਤੇ ਛੱਡ ਕੇ ਨਾਨਕ ਨੂੰ ਕਿਸੇ ਹੋਰ ਪੀਰ-ਫਕੀਰ, ਦੇਵੀ ਦੇਵਤੇ ਕੋਲ ਚਲੇ ਜਾਏ ਤਾਂ ਭਾਈ ਗੁਰਦਾਸ ਕਹਿੰਦਾ ਉਹ ਨਰਕ ਵਿਚੋਂ ਪੈਣੋਂ ਬੱਚ ਹੀ ਨਹੀਂ ਸਕਦਾ।

***"ਰਾਖ ਸਕੱਤ ਨਾ ਪੱਤ ਕੀ"***

ਕੋਈ ਪੱਤ ਅਰਥਾਤ ਪਾਪੀ ਨੂੰ ਦੇਵੀ ਦੇਵਤਾ ਵੀ ਨਰਕੋਂ ਪੈਣੋਂ ਬਚਾ ਹੀ ਨਹੀਂ ਸਕਦਾ, ਜਿਸ ਨੇ ਗੁਰੂ ਨਾਨਕ ਦਾ ਦਰ ਛੱਡ ਦਿੱਤਾ। ਔਰ ਐਸਾ ਗੁਰੂ ਵੱਡੇ ਭਾਗਾਂ ਨਾਲ ਹੀ ਮਿਲਦਾ ਹੈ:



***"ਗੁਰੁ ਪੂਰਾ ਭੇਟਿਓ ਵਡਭਾਗੀ***
***ਮਨਹਿ ਭਇਆ ਪਰਗਾਸਾ॥***
***ਕੋਇ ਨ ਪਹੁਚਨਹਾਰਾ ਦੂਜਾ***
***ਅਪੁਨੇ ਸਾਹਿਬ ਕਾ ਭਰਵਾਸਾ॥"*** (ਪੰਨਾ ੬੦੯)

ਗੁਰੂ ਦੀ ਕਿਰਪਾ ਨਾਲ ਯਕੀਨ ਹੋ ਗਿਆ ਹੈ ਕਿ ਮੇਰੇ ਗੁਰੂ ਨਾਲ ਹੋਰ ਕੋਈ ਪਹੁੰਚ ਹੀ ਨਹੀਂ ਸਕਦਾ, ਮੇਰਾ ਨਿਰੰਕਾਰ, ਮੇਰਾ ਪਰਮੇਸ਼ਰ, ਮੇਰਾ ਵਾਹਿਗੁਰੂ ਹੀ ਸਭ ਤੋਂ ਉੱਚਾ ਹੈ। ਐਸਾ ਯਕੀਨ ਬਣ ਜਾਂਦਾ ਹੈ ਗੁਰੂ ਕੇ ਸਿੱਖ ਦਾ। ਉਸ ਨੂੰ ਭਰੋਸਾ ਹੋ ਜਾਂਦਾ ਹੈ।

***"ਅੰਤਰਜਾਮੀ ਕਰਣੈਹਾਰਾ***
***ਸੋਈ ਖਸਮੁ ਹਮਾਰਾ॥***

ਜਿਹੜਾ ਦਿਲ ਦੀਆਂ ਬੁੱਝਣ ਵਾਲਾ ਹੈ, ਹੁਣ ਉਹੀ ਮੇਰਾ ਗੁਰੂ ਹੈ। ਗੁਰੂ ਨੇ ਮੈਨੂੰ ਨਿਸ਼ਚੈ ਕਰਾ ਦਿੱਤਾ ਹੈ ਕਿ ਹੁਣ ਉਹੋ ਮੇਰਾ ਖਸਮ ਹੈ!

***ਨਿਰਭਉ ਭਏ ਗੁਰ ਚਰਣੀ ਲਾਗੇ,***
***ਇਕ ਰਾਮ ਨਾਮ ਆਧਾਰਾ॥"*** (ਪੰਨਾ ੬੦੯)

ਹੁਣ ਅਸੀਂ ਗੁਰੂ ਦੀ ਕਿਰਪਾ ਨਾਲ ਨਿਰਭਉ ਹੋ ਗਏ ਹਾਂ। ਹੁਣ ਸਾਨੂੰ ਕੋਈ ਚੋਰ-ਉਚੱਕੇ ਦਾ ਡਰ ਨਹੀਂ, ਸਾਨੂੰ ਕੋਈ ਰਾਜੇ ਦਾ ਡਰ ਨਹੀਂ, ਨਾ ਹੀ ਹੁਣ ਨਰਕਾਂ ਦਾ ਡਰ ਹੈ, ਨਾ ਹੀ ਹੁਣ ਜਮਾਂ ਦਾ ਡਰ ਹੈ, ਨਾ ਹੀ ਧਰਮਰਾਜੇ ਦਾ ਡਰ ਹੈ।

ਪੂਰੇ ਗੁਰੂ ਦੀ ਕਿਰਪਾ ਨਾਲ ਸਾਨੂੰ ਆਸਰਾ ਮਿਲ ਗਿਆ ਹੈ ਸਤਿਨਾਮ-ਵਾਹਿਗੁਰੂ ਦਾ। ਸਾਡੀ ਟੇਕ ਬਣ ਗਿਆ ਹੈ ਸਤਿਨਾਮ ਵਾਹਿਗੁਰੂ।

**"ਸਫਲ ਦਰਸਨੁ"**

ਇਸ ਪੰਕਤੀ ਤੋਂ ਭਾਵ ਹੈ ਕਿ ਉਸ ਵਾਹਿਗੁਰੂ ਦਾ ਦਰਸ਼ਨ ਬੜਾ ਪਵਿੱਤਰ ਹੈ। ਵਾਹਿਗੁਰੂ ਕਹਿੰਦਾ ਹੈ ਜੋ ਜੀਵ ਚੰਗੇ ਮੰਦੇ ਕਰਮ ਕਰਦਾ ਹੈ, ਉਸ ਦਾ ਫਲ ਉਸ ਨੂੰ ਲਾਜ਼ਮੀ ਭੁਗਤਣਾ ਪੈਂਦਾ ਹੈ। ਕਰਮ ਛੱਡ ਕੇ ਨਹੀਂ ਜਾ ਸਕਦਾ। ਇਸ ਲਈ ਕਰਮ ਚੰਗੇ ਕਰਨੇ ਚਾਹੀਦੇ ਨੇ।

**"ਸਤ੍ਰੂਕ-ਸੂਤੱਕ**

ਇਸ ਦਾ ਦਇਆ ਕਰਮ ਤੋਂ ਬਿਨਾਂ ਪਤਾ ਨਹੀਂ ਚਲ ਸਕਦਾ! ਵਾਹਿਗੁਰੂ ਦੱਸਦੇ ਨੇ ਜਦ ਤੱਕ ਆਤਮਾ ਦਾ ਗਿਆਨ ਨਹੀਂ ਹੁੰਦਾ ਓਨੀ ਦੇਰ ਤੱਕ ਮੁਕਤੀ ਨਹੀਂ ਹੋ ਸਕਦੀ। ਭਾਵੇਂ ਕਿੰਨੇ ਤੀਰਥਾਂ ਤੇ ਤੂੰ ਇਸ਼ਨਾਨ ਕਰ ਲੈ। ਭਾਵੇਂ ਵੀਹ ਵੇਰਾਂ ਲੰਗਰ ਲਾ ਲੈ, ਭਾਵੇਂ ਸਾਧਾਂ ਨੂੰ ਵੰਡ ਲਏ। ਉਤਨੀ ਦੇਰ ਤੱਕ ਮੁਕਤੀ ਨਹੀਂ ਮਿਲ ਸਕਦੀ, ਜਿੰਨੀ ਦੇਰ ਤੱਕ ਆਤਮਾ ਦਾ ਗਿਆਨ ਨਾ ਹੋ ਜਾਏ। ਔਰ ਪ੍ਰਮਾਤਮਾ ਨੂੰ ਕਦੇ ਅਸੀਂ ਆਪਣੀਆਂ ਅੱਖਾਂ ਨਾਲ ਨਹੀਂ ਵੇਖ ਸਕਦੇ, ਸਿਰਫ਼ ਅਨੁਭਵ ਕਰ ਸਕਦੇ ਹਾਂ। ਉਹ ਰਹਿਮ ਕਰਨ ਵਾਲਾ ਹੈ, ਬੱਸ, ਕਿਰਪਾ ਕਰਨ ਵਾਲਾ ਹੈ, ਮਾਨ ਸਿੰਘ ਜੀ ਝੋਰ ਦੱਸਦੇ ਹਨ ਕਿ ਕੁਰਾਨ ਵਿਚ ਲਿਖਿਆ ਹੈ ਕਿ ਜੇ ਇਨਸਾਨ ਬਣਨਾ ਹੈ ਤਾਂ ਗੁਰੂ ਦੀ ਇਬਾਦਤ ਕਰ, ਗੁਰੂ ਦੀ ਬੰਦਗੀ ਕਰ! ਔਰ ਆਦਮੀ ਦਾ ਪੈਦਾ ਹੋਣਾ ਹੀ, ਵਾਹਿਗੁਰੂ ਦੀ ਬੰਦਗੀ ਕਰਨਾ ਹੈ। ਜਿਹੜੀ ਜ਼ਿੰਦਗੀ ਬੰਦਗੀ ਤੋਂ ਬਿਨਾਂ ਹੈ, ਉਹ ਲਾਹਨਤ ਵਾਲੀ ਜ਼ਿੰਦਗੀ ਹੈ। ਉਹ ਤਾਂ ਸ਼ਰਮਿੰਦਗੀ ਦਾ ਕਾਰਨ ਹੈ। ਇਸ ਲਈ ਜੇ ਮਨੁੱਖ ਬਣਨਾ ਈ ਤਾਂ ਬੰਦਗੀ ਕਰ।

*"ਅਤਿ ਪ੍ਰੀਤਮ ਮਨ ਮੋਹਨਾ*
*ਘਟ ਸੋਹਨਾ ਪ੍ਰਾਨ ਅਧਾਰਾ ਰਾਮ॥*
*ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ*
*ਅਪਰ ਅਪਾਰਾ ਰਾਮ॥*
*ਗੋਪਾਲ ਦਇਆਲ ਗੋਬਿੰਦ ਲਾਲਨ*

***ਮਿਲਹੁ ਕੰਤ ਨਿਮਾਣੀਆ॥***

***ਨੈਨ ਤਰਸਨ ਦਰਸ ਪਰਸਨ***

***ਨਹ ਨੀਦ ਰੈਣਿ ਵਿਹਾਣੀਆ॥*** (ਪੰਨਾ ੫੪੨)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਕ ਪਾਠ ਆਉਂਦਾ ਹੈ ਜਿਸ ਦੀ ਬੰਦਗੀ ਕਰਨੀ ਜ਼ਰੂਰੀ ਹੈ। ਮੈਂ ਕਿਹਾ ਆਪਣੇ ਗੁਰੂ ਬਾਪੂ ਨੂੰ ਜੇ ਵਾਹਿਗੁਰੂ ਦੀ ਇਸ ਤਰ੍ਹਾਂ ਸਿਫਤ ਕਰੀਏ ਤਾਂ ਸਤਿਗੁਰੂ ਪ੍ਰਮਾਤਮਾ ਰੂਪ ਦੇ ਦਰਸ਼ਨ ਹੋ ਜਾਣਗੇ! ਤਾਂ ਉਹ ਕਹਿੰਦਾ ਮੈਨੂੰ ਸਤਿਗੁਰ ਨੇ ਇਹ ਨਹੀਂ ਕਿਹਾ ਕਿ ਉਹਦਾ ਚੱਕਰ ਨਹੀਂ, ਘਰ ਨਹੀਂ, ਕੁਝ ਨਹੀਂ। ਤਾਂ ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਨੇ ਹੋਕਾ ਦਿੱਤਾ ਕਿ :

***"ਜਬ ਦੇਖਾ ਤਬ ਗਾਵਾ ਪਿਆਰੇ"***

***ਜਬ ਦੇਖਾ ਤਬ ਗਾਵਾ॥***

***ਤਉ ਜਨ ਧੀਰਜੁ ਪਾਵਾ॥ ੧॥*** (ਪੰਨਾ ੬੫੬)

***"ਬਿਨੁ ਦੇਖੇ ਉਪਜੈ ਨਹੀਂ ਆਸਾ॥"*** (ਪੰਨਾ ੧੧੬੭)

ਕਹਿੰਦੇ ਨੇ ਮੱਝ ਖਰੀਦਣੀ ਹੋਵੇ ਨਾ ਮੱਝ, ਤਾਂ ਉਹ ਕਹਿੰਦਾ ਹੈ ਮੈਨੂੰ ਵੇਖ ਲਵੋ। ਮੂੰਹ ਨਿੱਕਾ ਜਿਹਾ ਹੋਵੇ, ਪੂਛ ਲੰਬੀ ਹੋਵੇ, ਮੁਲਾਇਮ ਹੋਵੇ, ਚਮੜਾ ਪਤਲਾ ਹੋਵੇ, ਮੱਥਾ ਚਿੱਟਾ ਹੋਵੇ, ਸਿੰਗ ਕੁੰਢੇ ਹੋਣ, ਪਿਛੋਂ ਭਾਰੀ ਹੋਵੇ ਤੇ ਅੱਗੋਂ ਦੀ ਪੱਤਲੀ ਹੋਵੇ, ਤੇ ਥਣ ਚਾਰੇ ਐਂ ਤੋਰੀਆਂ ਵਾਂਗੂੰ ਹੋਣ, ਭਈ ਪਹਿਲਾਂ ਮੈਨੂੰ ਵੇਖ ਲੈਣ ਦੇ। ਬਿਨਾਂ ਵੇਖਿਆਂ ਤਾਂ ਉਹ ਖਰੀਦ ਹੀ ਨਹੀਂ ਸਕਦਾ। ਫਿਰ ਵਾਹਿਗੁਰੂ ਦਾ ਗੁਣ ਬਿਨਾਂ ਵੇਖਿਆ ਕਿਸ ਤਰ੍ਹਾਂ ਗਾਇਆ ਜਾਏ। ਦੁਨੀਆਂ ਦੇ ਤਖਤੇ ਉਤੇ ਧਾਰਮਿਕ ਬਾਣੀਆਂ ਵਿਚੋਂ ਇਕ ਗੁਰੂ ਗ੍ਰੰਥ ਸਾਹਿਬ ਹੈ ਜਿਹੜਾ ਇਸ ਦੇ ਬਾਰੇ ਦਾਅਵਾ ਕਰਦਾ ਹੈ:

***"ਜਬ ਦੇਖਾ ਤਬ ਗਾਵਾ॥***

***ਤਉ ਜਨ ਧੀਰਜੁ ਪਾਵਾ॥"*** (ਪੰਨਾ ੬੫੬)

ਹਜ਼ੂਰ ਇਸ ਗੱਲ ਦਾ ਵੀ ਦਾਅਵਾ ਕਰਦੇ ਨੇ :

***"ਦਰਸਨ ਭੇਟਤ ਉਤਰੀ ਭੁਖ"***

ਇਸ ਪੰਕਤੀ ਤੋਂ ਭਾਵ ਹੈ ਕਿ ਜੇ ਦਰਸ਼ਨ ਕੀਤਾ ਹੈ ਤਾਂ ਹੀ ਭੁੱਖ ਲੱਥਣੀ ਹੈ ਨਾ, ਉਂਝ ਤਾਂ ਭੁੱਖ ਨਹੀਂ ਨਾ ਲੱਥ ਜਾਣੀ।

***"ਜੈਸੀ ਭੂਖ ਤੈਸੀ ਕਾ ਪੂਰਕੁ***

*ਸਗਲ ਘਟਾ ਕਾ ਸੁਆਮੀ॥*

*ਨਾਨਕ ਪਿਆਸ ਲਗੀ ਦਰਸਨ ਕੀ*

*ਪ੍ਰਭੁ ਮਿਲਿਆ ਅੰਤਰਜਾਮੀ॥* (ਪੰਨਾ ੬੧੩)

*ਜਬ ਦੇਖਾ ਤਬ ਗਾਵਾ॥*

*ਆਵਹੁ ਸਜਣਾ ਹਉ*

*ਦੇਖਾ ਦਰਸਨ ਤੇਰਾ ਰਾਮ॥.....*

*ਦਰਸਨੁ ਦੇਖਿ ਭਈ ਨਿਹਕੇਵਲ*

*ਜਨਮ ਮਰਣ ਦੁਖੁ ਨਾਸਾ॥* (ਪੰਨਾ ੭੬੪)

ਅਨੰਤ ਬਾਣੀ ਲਿਖੀ ਹੈ ਕਿ ਵਾਹਿਗੁਰੂ ਦਾ ਦਰਸ਼ਨ ਹੋ ਸਕਦਾ ਹੈ। ਇਕ ਫੁਰਮਾਣ ਪੜ੍ਹੋ ਤੇ ਉਸ ਦੀ ਤਹਿ ਤੱਕ ਪਹੁੰਚੋ :

*"ਜਨਮ ਤੁਮ੍ਹਾਰੈ ਲੇਖੇ॥*

*ਜਨਮੁ ਤੁਮ੍ਹਾਰੇ ਲੇਖੇ॥*

*ਬਹੁਤ ਜਨਮ ਬਿਛੁਰੇ ਥੇ ਮਾਧਉ*

*ਇਹੁ ਜਨਮੁ ਤੁਮ੍ਹਾਰੇ ਲੇਖੇ॥*

*ਕਹਿ ਰਵਿਦਾਸ ਆਸ ਲਗਿ ਜੀਵਉ*

*ਚਿਰ ਭਇਓ ਦਰਸਨੁ ਦੇਖੇ॥ ੨॥ ੧॥* (ਪੰਨਾ ੬੯੪)

ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਤੱਤ ਗਿਆਨ ਬਖਸ਼ਦੇ ਨੇ, ਜਿਸ ਨਾਲ ਸਾਨੂੰ ਦਰਸ਼ਨ ਹੋ ਸਕਦੇ ਨੇ। ਪਰ ਇਸ ਦੇ ਨਾਲ ਸਿਦਕ ਵੀ ਚਾਹੀਦਾ ਹੈ। ਸਿੱਖ ਨੇ ਦੁੱਧ ਪਾ ਲਿਆ ਕਟੋਰੀ ਵਿਚ, ਤੇ ਚੌਂਕੜਾ ਮਾਰ ਕੇ ਬੈਠ ਗਿਆ ਤੇ ਕਹਿਣ ਲੱਗਾ, "ਮਹਾਰਾਜ! ਤੇਰੇ ਨਾਲ ਪਾ ਲਈ ਏ ਦੋਸਤੀ, ਤੇਰੇ ਨਾਲ ਗੰਢ ਲਈ ਮਿੱਤਰਤਾ ਔਰ ਮੈਂ ਤਰਲੇ ਬੜੇ ਲਏ ਨੇ, ਤੂੰ ਦਰਸ਼ਨ ਨਹੀਂ ਦਿੰਦਾ। ਫਿਰ ਮੁਕਾਬਲਾ ਹੀ ਸਹੀ, ਜਿੰਨਾ ਚਿਰ ਤੂੰ ਦਰਸ਼ਨ ਨਹੀਂ ਦਿੰਦਾ, ਤੂੰ ਦੁੱਧ ਨਹੀਂ ਪੀਂਦਾ, ਉਨੀ ਦੇਰ ਮੈਂ ਵੀ ਮੂੰਹ ਨਹੀਂ ਜੂਠਾ ਕਰਨਾ, ਭਾਵੇਂ ਮੈਂ ਮਰ ਹੀ ਕਿਉਂ ਨਾ ਜਾਵਾਂ।

'ਮਾਨ ਸਿੰਘ ਜੀ ਝੌਰ' ਕਹਿੰਦੇ ਮੈਂ ਸੁਣਿਆ ਹੈ ਕਿ ਸਿੱਖ ਧਰਮ ਦਲੀਲ ਦਾ ਧਰਮ ਹੈ। ਮੈਂ ਤਾਂ ਸੁਪਨੇ ਵਿਚ ਵੀ ਇਸ ਗੱਲ ਨੂੰ ਨਹੀਂ ਮੰਨ ਸਕਦਾ। ਮੈਂ ਤਾਂ ਦਲੀਲ ਨੂੰ ਇਕ ਢਕੌਂਸਲਾ ਸਮਝਦਾ ਹਾਂ। ਇਥੇ ਤੁਹਾਡੇ ਕੋਲ ਕੋਈ ਦਲੀਲਬਾਜ਼ ਆ ਜਾਏ ਤਾਂ ਉਸ ਦੀ

ਪਹਿਲੀ ਦਲੀਲ ਇਹ ਹੈ ਕਿ ਸਿੱਖਾਂ ਦੇ ਕੇਸ ਨਹਾਉਣ ਲੱਗਿਆਂ ਬੜਾ ਟਾਈਮ ਲਗਦਾ ਹੈ। ਫਿਰ ਆਖਦਾ ਹੈ ਇਨ੍ਹਾਂ ਲਈ ਖਰਚ ਬੜਾ ਹੁੰਦਾ ਹੈ, ਕਿਉਂਕਿ ਇਨ੍ਹਾਂ ਨੂੰ ਸਾਬਣ ਬੜਾ ਲਗਦਾ ਹੈ। ਫਿਰ ਤੇਲ ਵੀ ਲਾਉਣਾ ਪੈਂਦਾ ਹੈ ਤੇ ਫਿਰ ਦਾੜ੍ਹੀ ਨੂੰ ਵੀ ਸਾਬਣ ਲਾਉਣਾ ਪੈਂਦਾ ਹੈ। ਕੇਸਾਂ ਦੇ ਸਦਕਾ ਫਿਰ ਇਨ੍ਹਾਂ ਨੂੰ ਪੱਗ ਵੀ ਲੱਭਣੀ ਪੈਂਦੀ ਹੈ, ਜਿਹੜੀ ਕਿ ਮਹਿੰਗੀ ਵੀ ਬੜੀ ਆਉਂਦੀ ਹੈ। ਕਈ ਇਹੋ ਜਿਹੀਆਂ ਦਲੀਲਾਂ ਦੇ ਕੇ ਉਹ ਸਿੱਧ ਕਰਦਾ ਹੈ ਕਿ ਕੇਸ ਨਹੀਂ ਚਾਹੀਦੇ ਨੇ। ਕੀ ਤੁਹਾਡਾ ਖਿਆਲ ਹੈ ਕਿ ਉਸ ਦੀਆਂ ਦਲੀਲਾਂ ਸੁਣ ਕੇ ਕੋਈ ਤਾਰੂ ਸਿੰਘ ਵਰਗਾ ਸਿੱਖ ਕੇਸ ਮੁਨਾਉਣ ਲਈ ਤਿਆਰ ਹੋ ਜਾਊ? ਕੀ ਤੁਹਾਡਾ ਖਿਆਲ ਹੈ ਕਿ ਉਸ ਦੀਆਂ ਦਲੀਲਾਂ ਸੁਣ ਕੇ, ਮੰਨ ਕੇ ਭਾਈ ਮਨੀ ਸਿੰਘ ਵਰਗਾ ਹੱਸ ਕੇ ਬੰਦ ਬੰਦ ਕਟਾਉਣ ਵਾਲਾ ਉਹ ਕੇਸ ਮੁਨਾਉਣ ਨੂੰ ਤਿਆਰ ਹੋ ਜਾਊ। ਕੀ ਤੁਸੀ ਮੰਨਦੇ ਹੋ ਕਿ ਬਾਬਾ ਬੰਦਾ ਸਿੰਘ ਬਹਾਦਰ ਜਿਸ ਦੇ ਨਿੱਕੇ ਜਿਹੇ ਕਾਕੇ ਦੇ ਬਦਨ ਨੂੰ ਮਰੋੜ ਕੇ , ਉਸ ਦਾ ਮਾਸ ਤੋੜ ਕੇ ਉਹ ਬੋਟੀ, ਉਹ ਮਾਸ ਦਾ ਟੁਕੜਾ ਬੰਦਾ ਸਿੰਘ ਬਹਾਦਰ ਦੇ ਮੂੰਹ ਵਿਚ ਪਾਇਆ। ਤੇ ਫਿਰ ਦਿੱਲੀ ਦੇ ਸੂਬੇ ਨੇ ਪੁੱਛਿਆ ਕਿ ਬੰਦਾ ਸਿੰਘ ਕਿਹੋ ਜਿਹੀ ਮੌਤ ਚਾਹੁੰਦਾ ਹੈਂ? ਕਹਿਣ ਲੱਗਾ, ਮੌਤ ਦੀ ਗੱਲ ਤਾਂ ਫਿਰ ਦੱਸਾਂਗਾ ਪਹਿਲਾਂ ਤਾਂ ਇਹ ਕਿ ਤੁਸੀਂ ਖਾਲਸੇ ਦੇ ਮੂੰਹ ਵਿਚ ਪਾ ਦਿੱਤਾ ਲੱਡੂ! ਉਹ ਇਸ ਲਈ ਇੰਞ ਕਿਹਾ ਕਿਉਂਕਿ ਉਹਨਾਂ ਮਾਸ ਦੇ ਟੁਕੜੇ ਨੂੰ ਮਾਸ ਨਹੀਂ ਸਮਝਿਆ, ਲੱਡੂ ਸਮਝਿਆ। ਤੇ ਕਹਿੰਦੇ ਲੱਡੂ ਸਾਲੀਆਂ ਜਾਂ ਸੱਸ ਉਦੋਂ ਮੂੰਹ ਵਿਚ ਪਾਉਂਦੀਆਂ ਨੇ ਜਦੋਂ ਸਾਕ ਦੇਣਾ ਹੋਵੇ। ਹੁਣ ਤੁਸਾਂ ਲੱਡੂ ਮੂੰਹ ਵਿਚ ਪਾ ਦਿੱਤਾ, ਇਸ ਲਈ ਅਸਾਂ ਹੁਣ ਆਜ਼ਾਦੀ ਛੱਡਣੀ ਹੀ ਨਹੀਂ ਹੈ। ਇਹੋ ਜਿਹਾ ਸਿਦਕੀ ਸਿੱਖ ਕੇਸ ਮੁਨਾ ਦੇਵੇਗਾ, ਦਲੀਲਾਂ ਮੰਨ ਕੇ? ਨਹੀਂ, ਸਿਦਕੀ ਸਿੱਖ ਕਦੇ ਆਪਣੇ ਕੇਸ ਨਹੀਂ ਮੁਨਾਉਣ ਦੇਵੇਗਾ, ਭਾਵੇਂ ਉਸ ਦਾ ਕੁਟੰਬ ਵੀ ਕਿਉਂ ਨਾ ਨਾਸ਼ ਹੋ ਜਾਵੇ। ਔਰ ਮਾਨ ਸਿੰਘ ਜੀ ਜ਼ੋਰ ਕਹਿੰਦੇ ਮੈਂ ਤਾਂ ਸਿੱਖ ਧਰਮ ਨੂੰ ਸਿਦਕ ਦਾ ਧਰਮ ਮੰਨਦਾ ਹਾਂ। ਜਿਨ੍ਹਾਂ ਨੂੰ ਤੁਸੀਂ ਚਾਲੀ ਮੁਕਤੇ ਮੰਨਦੇ ਹੋ ਉਹਨਾਂ ਕ੍ਰਿਪਾਨਾਂ ਤਾਂ ਨਹੀ ਸੀ ਆਪਣੀਆਂ ਸੁੱਟੀਆਂ, ਉਹਨਾਂ ਨੇ ਨਾ ਤਾਂ ਕੇਸ ਮੁਨਾਏ ਤੇ ਨਾ ਬਾਣੀ ਪੜ੍ਹਨੋਂ ਹਟੇ, ਪਰ ਸਿੱਖ ਨਹੀ ਰਹੇ, ਬਲਕਿ ਪਤਿਤ ਹੋ ਗਏ। ਕਿਉਂ ਪਤਿਤ ਹੋ ਗਏ? ਭਈ ਜੇ ਸਿਦਕ ਡੋਲ ਜਾਏ ਕਿ ਤੂੰ ਅੱਜ ਤੋਂ ਸਾਡਾ ਗੁਰੂ ਨਹੀ ਤੇ ਅਸੀਂ ਅੱਜ ਤੋਂ ਤੇਰੇ ਸਿੱਖ ਨਹੀਂ। ਸਿੱਖ, ਸਿੱਖੀ ਇਹ ਸਭ ਸਿਦਕ ਦਾ ਘਰ ਹੈ ਤੇ ਤੁਸਾਂ ਇਹੋ ਅਰਦਾਸ ਕਰਨੀ ਕਿ ਸਾਡਾ ਸਿੱਖੀ ਸਿਦਕ ਨਾ ਡੋਲੇ, ਬਲਕਿ ਸਿੱਖੀ ਸਿਦਕ ਤੋੜ ਚੜ੍ਹ ਜਾਏ!

ਇਕ ਵਾਰੀ ਇਕ ਸਿੱਖ ਨੇ ਡਰਾਈਵਰ ਨੂੰ ਕਿਹਾ ਕਿ ਭਈ ਇਥੇ ਡਰਾਈਵਰ ਬੜੇ ਨੇ, ਪਰ ਇਨ੍ਹਾਂ ਦਾੜ੍ਹੀਆਂ ਕਿਉਂ ਮੁਨਾਈਆਂ ਨੇ, ਮੁੱਛਾਂ ਕਿਉਂ ਮੁਨਾਈਆਂ ਨੇ? ਤਾਂ ਸੁਣ ਕੇ

ਚੁੱਪ ਕਰ ਗਏ। ਫਿਰ ਸਿੱਖ ਨੇ ਸਵਾਲ ਕਰ ਦਿੱਤਾ ਕਿ ਤੁਸਾਂ ਕੇਸ ਵੀ ਮੁਨਾਏ ਹੋਏ ਨੇ, ਇਹ ਠੀਕ ਨਹੀਂ। ਤੇ ਇਕ ਡਰਾਈਵਰ ਉਹਨਾਂ ਵਿਚੋਂ ਹੱਸ ਕੇ ਬੋਲ ਪਿਆ ਕਿ ਸਿੱਖ ਜੀ, ਜਿਨ੍ਹਾਂ ਨੇ ਕੇਸ ਮੁਨਾ ਲਏ ਨੇ, ਉਹਨਾਂ ਨੇ ਗਲਤੀ ਕਰ ਲਈ ਹੈ, ਪਰ ਅਸਾਂ ਦਾੜ੍ਹੀ ਮੁਨਾਉਣ ਵਾਲੀ ਕੋਈ ਗਲਤੀ ਨਹੀ ਕੀਤੀ ਹੈ। ਉਹ ਸਵਾਲ ਕਰਨ ਵਾਲਾ ਕਹਿੰਦਾ ਭਈ ਉਹ ਕਿਸ ਤਰ੍ਹਾਂ? ਕਹਿੰਦਾ ਅਸੀਂ ਇਹੋ ਹੀ ਕਹਿੰਦੇ ਹਾਂ ਨਾ ਕਿ ਸਿੱਖੀ ਸਿਦਕ ਕੇਸਾ ਸੰਗ ਹੀ ਨਿਭੇ, ਦਾੜ੍ਹੀ ਨਾਲ ਤਾਂ ਨਹੀਂ ਕਹਿੰਦੇ! ਬੱਸ ਦੁਨੀਆਂ ਵਿਚ ਸਭ ਚੀਜ਼ਾਂ ਦਾਂ ਤੇ ਇਲਾਜ ਹੈ, ਪਰ ਹੁੱਜਤ ਦਾ ਕੋਈ ਇਲਾਜ ਨਹੀਂ। ਔਰ ਬ੍ਰਹਮਾ ਕੋਲ ਵੀ ਹੈ ਨਹੀਂ ਹੁੱਜਤ ਦਾ ਇਲਾਜ। ਔਰ ਜਿਨ੍ਹਾਂ ਦਾ ਸਿਦਕ ਕਾਇਮ ਹੈ, ਅੱਜ ਵੀ ਅਸੀਂ ਉਹਨਾਂ ਦੀਆਂ ਅਰਦਾਸਾਂ ਕਰਦੇ ਹਾਂ ਕਿ ਜਿਨ੍ਹਾਂ ਮਾਵਾਂ ਨੇ ਆਪਣੇ ਬੱਚਿਆਂ ਦੇ ਟੁਕੜੇ ਆਪਣੇ ਗਲਾਂ ਵਿਚ ਪਵਾਏ, ਪਰ ਸਿੱਖੀ ਸਿਦਕ ਨਹੀਂ ਆਪਣਾ ਡੋਲਣ ਦਿੱਤਾ। ਔਰ ਹੁੱਜਤ ਦਾ ਕੀ ਇਲਾਜ ਹੈ? ਕਹਿੰਦੇ ਨੇ ਇਕ ਵਾਰੀ ਇਕ ਗ੍ਰੰਥੀ ਸੀ ਤੇ ਇਕ ਆਦਮੀ ਅੰਦਰ ਆਇਆ। ਉਸ ਦੇ ਕੇਸ ਵੀ ਮੁੰਨੇ ਹੋਏ ਸੀ ਤੇ ਨਾਲੇ ਨੰਗੇ ਸਿਰ ਆਇਆ ਸੀ। ਤੇ ਗ੍ਰੰਥੀ ਜੀ ਨੇ ਕਿਹਾ, ਇਕ ਤੂੰ ਕੇਸ ਮੁਨਾਏ ਹੋਏ ਨੇ ਤੇ ਨਾਲੇ ਨੰਗੇ ਸਿਰ ਆ ਗਿਆ ਹੈਂ, ਜਾਹ ਸਿਰ ਢੱਕ ਕੇ ਆ। ਤੇ ਉਹ ਅੱਗੋਂ ਕਹਿੰਦਾ ਕਿ ਜਦੋਂ ਤੁਸੀਂ ਅਰਦਾਸ ਕਰਨ ਲੱਗਦੇ ਹੋ ਤਾਂ ਤੁਹਾਡੀਆਂ ਦਾੜ੍ਹੀਆਂ ਤੇ ਮੁੱਛਾਂ ਨੰਗੀਆਂ ਹੁੰਦੀਆਂ ਨੇ, ਉਹ ਨਹੀਂ ਢੱਕੀਆਂ ਜਾਂਦੀਆਂ? ਹੁਣ ਕੀ ਕਰੇ ਭਾਈ! ਇਸੇ ਲਈ ਦੁਨੀਆਂ 'ਚ ਸਭ ਚੀਜ਼ਾਂ ਦਾ ਇਲਾਜ ਹੈ, ਪਰ ਹੁੱਜਤ ਦਾ ਕੋਈ ਇਲਾਜ ਨਹੀਂ। ਹੁੱਜਤੀ ਕੋਲੋਂ ਤਾਂ ਰੱਬ ਬਚਾਏ।



ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਹੈ ਕਿ ਜੇ ਤੈਨੂੰ ਨੇਕ ਬੰਦਿਆਂ ਦੀ ਸੋਭਾ ਮਿਲ ਗਈ ਹੈ, ਜੇ ਤੈਨੂੰ ਨੇਕ ਬੰਦਿਆਂ ਦੀ ਸੁਸਾਇਟੀ ਮਿਲ ਗਈ ਹੈ ਤਾਂ ਮਿੱਤਰਾ ਸਮਝੀਂ ਕਿ ਤੈਨੂੰ ਉਹ ਦੌਲਤ ਮਿਲ ਗਈ ਜਿਹੜੀ ਕਦੇ ਨਾਸ਼ ਨਹੀਂ ਹੋ ਸਕਦੀ। ਜੇ ਨੇਕ ਬੰਦਿਆਂ ਦੀ ਸੋਭਾ ਮਿਲ ਜਾਏ। ਔਰ ਸੋਭਾ ਨਹੀਂ ਮਿਲੀ ਤਾਂ ਮਿੱਤਰਾ......, ਨੇਕ ਬੰਦਿਆਂ ਦੀਆਂ ਆਦਤਾਂ ਗ੍ਰਹਿਣ ਕਰ। ਦਿਨੇ-ਰਾਤ ਬਜ਼ੁਰਗਾਂ ਦੀ ਕੁਟੀਆ ਦੇ ਚਾਰ-ਚੁਫੇਰੇ ਪ੍ਰਕਰਮਾ ਕਰਿਆ ਕਰ।

***"ਦੌਲਤ ਅੰਦਰ ਖਿਦਮਤੇ ਮਰਦਾਨਿਓ।"***

ਰੱਬ ਦੇ ਬੰਦਿਆਂ ਦੀ ਸੇਵਾ ਲਈ ਜਿਹੜੀ ਵੀ ਦੌਲਤ ਹੋਵੇ, ਉਹ ਕੁਰਬਾਨ ਕੀਤੀ ਜਾ ਸਕਦੀ ਹੈ, ਇਥੋਂ ਤੱਕ ਕਿ ਰੱਬ ਵਾਸਤੇ ਤਾਂ ਬਾਦਸ਼ਾਹ ਵੀ ਕੁਰਬਾਨ ਕੀਤਾ ਜਾ ਸਕਦਾ ਹੈ। ਜਿਹੜੇ ਪਿਆਰੇ ਮਹਾਂਪੁਰਸ਼ਾਂ, ਰੱਬ ਦੇ ਬਖਸ਼ੇ ਹੋਏ ਪਿਆਰਿਆਂ ਦੀ ਸੇਵਾ ਕਰਦੇ ਨੇ ਨਾ, ਤਾਂ ਉਹ ਫਿਰ ਚੰਦਰਮਾਂ ਤੇ ਸੂਰਜ ਵਾਂਗੂੰ ਰੋਸ਼ਨ ਹੋ ਗਏ ਨੇ। ਇਸ ਲਈ ਕਿਉਂਕਿ ਉਹਨਾਂ

ਅੰਦਰ ਹੁੱਜਤ ਹੈ ਨਹੀਂ। ਮੇਰੇ ਸੱਚੇ ਪਾਤਸ਼ਾਹ ਨੇ ਇਹ ਗੱਲ ਕਹੀ ਹੈ ਕਿ :

**ਅਕਾਲ ਪੁਰਖ ਅਸਾਧਿ ਬੋਧ॥**

ਗੁਰੂ ਦੇ ਚਰਨਾਂ ਵਿਚ ਸੇਵਾ ਕਰਦਿਆਂ-ਕਰਦਿਆਂ ਗਿਆਨ ਪ੍ਰਾਪਤ ਹੋਇਆ ਤੇ ਇਸ ਲਈ ਗੁਰੂ ਆਪਣੇ ਪਿਆਰਿਆਂ ਨੂੰ ਕੰਠ ਨਾਲ ਲਾ ਕੇ ਰੱਖਦਾ ਹੈ। ਆਪਣੇ ਪਿਆਰਿਆਂ ਨੂੰ ਦਿਲ ਦਾ ਪਿਆਰ ਦੇ ਕੇ ਰੱਖਦਾ ਹੈ। ਆਪਣੀ ਪ੍ਰੀਤ, ਆਪਣੀ ਮੁਹੱਬਤ ਦੇ ਕੇ ਰੱਖਦਾ ਹੈ ਤੇ ਜਿਸ ਤਰ੍ਹਾਂ ਮਾਂ ਆਪਣੇ ਬੱਚੇ ਨੂੰ ਆਪਣੇ ਨਾਲ ਲਾ ਕੇ ਰੱਖਦੀ ਹੈ ਤੇ ਉਸ ਨੂੰ ਹਰ ਮੁਸੀਬਤ ਤੋਂ ਬਚਾਉਂਦੀ ਹੈ, ਉਸੇ ਤਰ੍ਹਾਂ ਵਾਹਿਗੁਰੂ ਵੀ ਆਪਣੇ ਪਿਆਰਿਆਂ ਨੂੰ, ਆਪਣੇ ਸੇਵਕਾਂ ਨੂੰ ਹਰ ਮੁਸੀਬਤ ਤੋਂ, ਹਰ ਕੰਮ ਤੋਂ ਬਚਾ ਕੇ ਰੱਖਦਾ ਹੈ। ਇਸ ਲਈ ਤੂੰ ਆਪਣੇ ਵਾਹਿਗੁਰੂ ਦਾ ਬਣ ਜਾ, ਉਹਦੇ ਲੱੜ ਲੱਗ ਜਾ। ਉਹ ਤੈਨੂੰ ਲੱਖਾਂ ਦੁੱਖਾਂ ਤੋਂ ਬਚਾ ਲਵੇਗਾ ਤੇ ਕਈ ਸੁੱਖਾਂ ਦੀ ਪ੍ਰਾਪਤੀ ਕਰਾਏਗਾ। ਪਰ ਉਹ ਉਦੋਂ ਹੀ ਜੇ ਤੇਰੇ ਵਿਚ ਹੁੱਜਤ ਨਾ ਹੋਵੇ। ਔਰ ਤੇਰੇ ਵਿਚ ਸਿੱਖੀ ਸਿਦਕ ਹੋਣਾ ਬਹੁਤ ਜ਼ਰੂਰੀ ਹੈ। ਔਰ ਆਪਣਾ ਸਿਦਕ ਕਦੇ ਨਹੀਂ ਡੋਲਣ ਦੇਣਾ ਚਾਹੀਦਾ। ਕਿਉਂਕਿ ਵਾਹਿਗੁਰੂ ਆਪਣੇ ਪਿਆਰਿਆਂ ਦੇ, ਆਪਣੇ ਬੰਦਿਆਂ ਦੇ, ਆਪਣੇ ਸੇਵਕਾਂ ਦਾ ਇਮਤਿਹਾਨ ਲੈਂਦਾ ਹੈ ਕਿ ਉਹ ਸਿੱਖ ਸਿਦਕ ਰੱਖ ਸਕਦੇ ਨੇ ਜਾਂ ਡੋਲਦੇ ਨੇ। ਔਰ ਜੇ ਤੁਸੀਂ ਆਪਣਾ ਸਿੱਖੀ ਸਿਦਕ ਨਹੀਂ ਡੋਲਣ ਦਿੱਤਾ, ਔਰ ਜੇ ਤੁਸੀਂ ਦਰ-ਦਰ ਤੇ ਨਹੀਂ ਭਟਕੇ, ਲੱਖਾਂ ਹੋਰ ਦੇਵਤਿਆਂ ਦੀ ਪੂਜਾ ਨਹੀਂ ਕੀਤੀ, ਤਾਂ ਤੁਹਾਡਾ ਵਾਹਿਗੁਰੂ ਤੁਹਾਡੇ ਹਮੇਸ਼ਾਂ ਅੰਗ-ਸੰਗ ਹੈ। ਔਰ ਜੇ ਤੁਸੀਂ ਸਿਦਕ ਰੱਖਣ ਦੀ ਬਜਾਇ ਕਿਸੇ ਹੋਰ ਅੱਗੇ ਮੱਥੇ ਟੇਕੋਗੇ ਤਾਂ ਸਮਝੋ ਤੁਹਾਡਾ ਸਿਦਕ ਡੋਲ ਗਿਆ ਹੈ। ਤੁਸੀਂ ਆਪਣੇ ਰੱਬ ਤੋਂ ਦੂਰ ਹੋ ਗਏ ਹੋ। ਔਰ ਤੁਹਾਨੂੰ ਆਤਮਾ ਦਾ ਗਿਆਨ ਹੋਣਾ ਵੀ ਬਹੁਤ ਜ਼ਰੂਰੀ ਹੈ। ਤੇ ਜਿਹੜੇ ਗੁਰੂ ਦਾ ਭਾਣਾ ਮੰਨ ਕੇ ਨਹੀਂ ਤੁਰਦੇ, ਆਪਣੇ ਹੀ ਬਣਾਏ ਹੋਏ ਰਸਤਿਆਂ ਤੇ ਚਲਦੇ ਨੇ, ਉਹ ਕਦੇ ਵੀ ਨਿਰੰਕਾਰ ਦੇ ਨੇੜੇ ਨਹੀਂ ਆ ਸਕਦੇ। ਇਸ ਲਈ ਆਪਣਾ ਸਿੱਖੀ ਸਿਦਕ ਕਦੇ ਨਾ ਡੋਲਣ ਦਿਉ। ਹਮੇਸ਼ਾਂ ਹਰ ਮੁਸੀਬਤ ਨਾਲ ਲੜਨ ਦੀ ਸ਼ਕਤੀ ਰੱਖੋ, ਤਾਂ ਫਿਰ ਤੁਹਾਡਾ ਗੁਰੂ ਹਮੇਸ਼ਾਂ ਤੁਹਾਡੇ ਅੰਗ-ਸੰਗ ਹੈ ਤੇ ਤੁਹਾਨੂੰ ਮੁਸੀਬਤਾਂ ਤੋਂ ਵੀ ਬਚਾਏਗਾ।



# ਸੰਗਤ ਹਮੇਸ਼ਾਂ ਵਾਹਿਗੁਰੂ ਦੀ ਕਰੋ

'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ'' ਇਕ ਐਸੀ ਬਾਣੀ ਹੈ ਜਿਸ ਵਿਚ ਆਦਿ ਤੋਂ ਅੰਤ ਤੱਕ ਸਿਰਫ ਇਕ ਨਾਮ ਦੀ ਚਰਚਾ ਹੈ। ਇਸ ਵਿਚ ਕਿਸੇ ਰਾਜੇ-ਮਹਾਰਾਜੇ, ਬਾਦਸ਼ਾਹ ਦੀ ਚਰਚਾ ਨਹੀਂ। ਇਸ ਵਿਚ ਕੇਵਲ 'ਵਾਹਿਗੁਰੂ ਨਾਮ' ਦੀ ਚਰਚਾ ਹੈ। ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਦਾ ਨਾਮ ਜਪਣ ਨਾਲ ਲੋਕਾਂ ਨੂੰ ਕੀ ਫਾਇਦਾ ਹੋਇਆ? ਸਿੱਖਾਂ ਵਿਚ ਕੀ ਬਦਲਾਵ ਆਇਆ? ਅਸੀਂ ਇਹ ਗਿਆਨ ਹਾਸਿਲ ਕਰਾਂਗੇ!

'ਮਾਨ ਸਿੰਘ ਜੀ ਝੌਰ' ਦੱਸਦੇ ਹਨ ਕਿ ਇਕ ਮੁਸਲਮਾਨ ਨੇ ਦੂਜੇ ਮੁਸਲਮਾਨ ਨੂੰ ਪੁੱਛਿਆ ਕਿ ਕੀ ਗੱਲ ਹੈ, ਅੱਜ ਪਰੇਸ਼ਾਨੀ ਬੜੀ ਹੈ ਸ਼ਹਿਰ ਵਿਚ? ਤਾਂ ਮੁਸਲਮਾਨ ਦੁਕਾਨਦਾਰ ਨੇ ਕਿਹਾ ਕਿ ਅੱਜ ਪਟਨੇ ਦੀ ਜਾਨ ਨਿਕਲ ਚੱਲੀ ਹੈ ਜਾਨ! ਇਸ ਕਰਕੇ ਪਟਨਾ ਮਾਯੂਸ ਹੈ। ਮੁਸਲਮਾਨ ਫਕੀਰ ਕਹਿਣ ਲੱਗਾ, ਹੈਂ! ਸਾਰੇ ਪਟਨੇ ਦੀ ਜਾਨ ਇਕੋ ਵੇਰਾਂ ਕਿਸ ਤਰ੍ਹਾਂ ਨਿਕਲ ਚੱਲੀ ਹੈ? ਤਾਂ ਮੁਸਲਮਾਨ ਫਕੀਰ ਨੇ ਮੁਸਲਮਾਨ ਦੁਕਾਨਦਾਰ ਨੂੰ ਕਿਹਾ, ਆ ਦੱਸਾਂ! ਕਿ ਜਿਹੜੇ ਚੌਂਕ ਵਿਚ ਇਸਤਰੀ ਪੁਰਸ਼ਾਂ ਨੇ ਘੇਰਿਆ ਹੋਇਆ ਸੀ ਨਾ ਗੁਰੂ ਗੋਬਿੰਦ ਸਿੰਘ ਨੂੰ, ਉਸ ਚੌਂਕ ਵਿਚ ਪਹਿਲਾਂ ਮਾਈਆਂ ਅਗਾਂਹ ਆਈਆਂ। ਹੱਥ ਜੋੜ ਕੇ ਆਖਿਆ, ਗੁਰੂ, ਗੋਬਿੰਦ ਰਾਇ! ਸਾਹਿਬ ਸੱਚੇ ਪਾਤਸ਼ਾਹ, ਤੂੰ ਸਾਡੇ ਬੱਚਿਆਂ ਨੂੰ ਵਾਹਿਗੁਰੂ ਦੇ ਨਾਮ ਨਾਲ ਜੋੜਨ ਦੀ ਸਮਾਧੀ ਲਾਉਣੀ ਸਿਖਾਈ। ਤੂੰ ਸਾਡੇ ਬੱਚਿਆਂ ਨੂੰ ਭੈੜੀ ਖੇਡੋਂ ਹਟਾਇਆ! ਤੂੰ ਸਾਡੇ ਬੱਚਿਆਂ ਨੂੰ ਗੰਦ-ਮੰਦ ਬੋਲਣ ਤੋਂ ਹਟਾ ਕੇ ਸਤਿਨਾਮ-ਵਾਹਿਗੁਰੂ ਦਾ ਪਾਵਨ ਨਾਮ ਬਖਸ਼ ਦਿੱਤਾ। ਤੁਸੀਂ ਚੱਲੇ ਹੋ, ਇਸ ਤਰ੍ਹਾਂ ਸਾਡੇ ਬੱਚੇ ਫਿਰ ਓਦਾਂ ਆਵਾਰਾ ਹੋ ਜਾਣਗੇ! ਹੱਥ ਜੁੜੇ ਸੀ ਦੇਵੀਆਂ ਦੇ, ਮਹਾਰਾਜ, ਤੁਹਾਡੇ ਘਰ ਦੇ ਖੂਹ ਦਾ ਪਾਣੀ ਮਿੱਠਾ ਹੈ। ਅਸੀਂ ਉਥੇ ਪਾਣੀ ਲੈਣ ਜਾਂਦੇ ਸਾਂ ਤੇ ਤੁਸੀਂ ਮੌਜ ਵਿਚ ਆ ਕੇ ਸਾਡੇ ਘੜੇ ਭੰਨ ਸੁੱਟੇ ਸਨ ਔਰ ਅਸੀਂ ਤੁਹਾਡੀ ਮਾਤਾ ਜੀ ਨੂੰ ਸ਼ਿਕਾਇਤ ਕੀਤੀ! ਵਾਹਿਗੁਰੂ ਜਾਣੇ ਮਾਤਾ ਨੇ ਤੁਹਾਨੂੰ ਕੁਝ ਆਖਿਆ ਹੈ ਕਿ ਨਹੀਂ ਆਖਿਆ, ਪਰ ਸਾਨੂੰ ਪਿੱਤਲ ਦੀਆਂ ਗਾਗਰਾਂ ਮਿਲ ਗਈਆਂ। ਪਰ ਤੁਹਾਡੇ ਤੀਰਾਂ ਦੀ ਮੁਖੀ ਅੱਗੇ ਉਹ ਪਿੱਤਲ ਦੀਆਂ ਗਾਗਰਾਂ ਵੀ ਟਿਕ ਨਾ ਸਕੀਆਂ। ਫਿਰ ਅਸੀਂ ਦੁਬਾਰਾ ਸ਼ਿਕਾਇਤ ਕੀਤੀ ਤੇ ਉਸੇ ਤਰ੍ਹਾਂ ਸਾਨੂੰ ਫਿਰ ਪਿੱਤਲ ਦੀ ਬਜਾਇ ਲੋਹੇ ਦੇ ਮਟਕੇ ਮਿਲ ਗਏ। ਲੇਕਿਨ ਤੁਹਾਡੇ ਤੀਰਾਂ ਨੇ ਲੋਹੇ ਦੇ ਮਟਕੇ ਵੀ

ਭੰਨ ਸੁੱਟੇ, ਔਰ ਅਸਾਂ ਫਿਰ ਸ਼ਿਕਾਇਤ ਕੀਤੀ। ਸਾਡੀ ਬਾਰ-ਬਾਰ ਦੀ ਸ਼ਿਕਾਇਤ ਸੁਣ ਕੇ ਆਖਿਰ ਮਾਂ ਜੀ ਨੇ ਤੁਹਾਨੂੰ ਡਾਂਟਿਆ ਹੋਵੇਗਾ, ਤੁਹਾਨੂੰ ਝਿੜਕਿਆ ਹੋਵੇਗਾ। ਇਸ ਲਈ ਅਸੀਂ ਸਮਝਦੀਆਂ ਹਾਂ ਕਿ ਤੁਸੀਂ ਸਾਡੀਆਂ ਸ਼ਿਕਾਇਤਾਂ ਸੁਣ ਕੇ, ਸਾਡੇ ਨਾਲ ਗੁੱਸੇ ਹੋ ਕੇ ਚਲੇ ਚਲੇ ਹੋ! ਜੇ ਇਹੋ ਕਾਰਨ ਹੈ ਤਾਂ ਹੱਥ ਜੋੜ ਕੇ, ਝੋਲੀ ਅੱਡ ਕੇ ਖੈਰ ਮੰਗਦੀ ਹਾਂ ਕਿ ਲੋਹੇ ਦੇ ਮਟਕੇ ਕੀ ਚੀਜ਼ ਹੋਏ, ਮਿੱਟੀ ਦੇ ਮਟਕੇ ਕੀ ਚੀਜ਼ ਹੋਏ, ਪਿੱਤਲ ਦੀਆਂ ਗਾਗਰਾਂ ਕੀ ਚੀਜ਼ ਹੋਈਆਂ? ਜੇ ਤੁਸੀਂ ਮਟਕੇ ਭੰਨ ਕੇ ਹੀ ਰਾਜ਼ੀ ਹੋ ਤੇ ਸਾਡੇ ਸਿਰਾਂ ਨੂੰ ਮਟਕੇ ਜਾਣੋ ਔਰ ਆਪਣੇ ਤੀਰਾਂ ਦੀ ਮੁਖੀ ਨਾਲ ਸਾਡੇ ਸੀਸ ਧੜ ਦੇ ਉਤੋਂ ਭਾਵੇਂ ਉਡਾ ਦਿਉ, ਪਰ ਸਾਨੂੰ ਸਾਰਿਆਂ ਨੂੰ ਛੱਡ ਕੇ ਨਾ ਜਾਉ। ਸਾਡੇ ਬੱਚਿਆਂ ਦੇ ਜੀਵਨ ਨੂੰ ਬਰਬਾਦ ਨਾ ਕਰੋ। ਬੁੱਢੇ-ਬੁੱਢੇ ਅਗਾਂਹ ਹੋਏ, ਕਹਿਣ ਲੱਗੇ, "ਗਰੀਬ ਨਿਵਾਜ਼! ਜਿਸ ਦਿਨ ਦੇ ਤੁਹਾਡੀ ਸੰਗਤ ਕਰਨ ਲੱਗੇ ਨੇ ਸਾਡੇ ਬੱਚੇ, ਉਦੋਂ ਦੇ ਸਾਡੇ ਘਰ ਸਵਰਗ ਬਣ ਗਏ ਨੇ। ਸਵੇਰੇ ਸਮਾਧੀਆਂ ਬੱਚੇ ਲਾ ਲੈਂਦੇ ਨੇ, ਸਤਿਨਾਮ ਵਾਹਿਗੁਰੂ ਦਾ ਨਾਮ ਜਪਦੇ ਨੇ, ਤੁਸੀ ਨਾ ਜਾਉ।" ਫਿਰ ਨੌਜਵਾਨਾਂ ਨੇ ਵੀ ਅਰਜ਼ ਕੀਤੀ, ਔਰ ਜਿਹੜੇ ਬੱਚੇ ਗੁਰੂ ਜੀ ਨਾਲ ਖੇਡਦੇ ਸਨ ਉਹ ਵੀ ਉਹਨਾ ਵਾਸਤੇ ਚਾਰ-ਚਾਰ ਦੀ ਲਾਈਨ ਬਣਾਏ ਹੋਏ ਗੀਤ ਗਾਉਂਦੇ ਆ ਰਹੇ ਸਨ। ਆਪਣੇ ਯਾਰ ਨੂੰ ਰਿਝਾਉਣ ਵਾਸਤੇ, ਆਪਣੇ ਵਿਛੜਦੇ ਪ੍ਰੀਤਮ ਨੂੰ ਰੋਕਣ ਵਾਸਤੇ, ਇਹ ਇਕ ਗੀਤ ਗਾਉਂਦੇ ਆ ਰਹੇ ਸਨ।



*"ਹਾਲਾਂ ਨਾ ਜਾਵੋ ਨਾ ਜਾਵੋ.....*
*ਗੋਬਿੰਦ ਯਾਰ ਹਾਲਾਂ ਨਾ ਜਾਵੋ.....,*
*ਭੈੜੀ ਖੇਡੋਂ ਤੁਸੀ ਹਟਾਇਆ,*
*ਤੇਗ ਖੇਡ ਦਾ ਵੱਲ ਸਿਖਾਇਆ।*
*ਵਾਹਿਗੁਰੂ ਦਾ ਨਾਮ ਜਪਾਇਆ,*
*ਪਰ ਅਜੇ.... ਨਹੀ ਹੋਏ ਹੁਸ਼ਿਆਰ,*
*ਹਾਲਾਂ ਨਾ ਜਾਵੋ ਨਾ ਜਾਵੋ,*
*ਗੋਬਿੰਦ ਯਾਰ ਹਾਲਾਂ ਨਾ ਜਾਵੋ।*
*ਅਸੀਂ ਤੁਸਾਂ ਬਿਨ ਕੀ ਕਰਾਂਗੇ?*
*ਇਹ ਯਾਰਾਂ ਦੀ ਅਰਦਾਸ ਹੈ,*
*ਅਸੀਂ ਤੁਸਾਂ ਬਿਨ ਕੀ ਕਰਾਂਗੇ,*
*ਯਾਰ ਵਿਛੋੜਾ ਕਿਵੇਂ ਜਰਾਂਗੇ।*

*ਯਾ ਗੰਗਾ ਵਿਚ ਡੁੱਬ ਮਰਾਂਗੇ,*

*ਯਾ ਮਾਰ ਜਾਓ ਤਲਵਾਰ।*

*ਹਾਲਾਂ ਨਾ ਜਾਵੋ, ਨਾ ਜਾਵੋ,*

*ਗੋਬਿੰਦ ਯਾਰ ਹਾਲਾਂ ਨਾ ਜਾਵੋ।*

ਇਹ ਸਭ ਕੁਝ ਵੇਖ ਕੇ ਮੁਸਲਮਾਨ ਫਕੀਰ ਹੈਰਾਨ ਹੋ ਗਿਆ। ਔਰ ਕਹਿਣ ਲੱਗਾ, "ਹੇ ਪੀਰਾਂ ਦੇ ਪੀਰ! ਹੇ ਗੋਬਿੰਦ ਰਾਏ, ਵਾਹਿਗੁਰੂ ਜਾਣੇ, ਅੱਲਾ ਮੇਰਾ ਜਾਣੇ? ਤੂੰ ਕੈਸਾ ਜਾਦੂਗਰ ਹੈਂ? ਬਚਪਨ ਦੀ ਉਮਰ ਵਿਚ ਤਮਾਮ ਲੋਕਾਂ ਨੂੰ ਤੂੰ ਆਪਣੇ ਰੰਗ ਵਿਚ ਰੰਗ ਲਿਆ, ਆਪਣੀਆਂ ਮੁਹੱਬਤਾਂ ਵਿਚ ਤਾਰੀਆਂ ਲਾਉਣ ਦਾ ਅਵਸਰ ਦੇ ਦਿੱਤਾ।"

ਮੈਣਆਨੀ ਨੇ ਪੰਡਿਤ ਸ਼ਿਵਦੱਤ ਕੋਲ ਜਾ ਕੇ ਆਪਣਾ ਦੁੱਖ ਰੋਇਆ, ਪੰਡਤਾ, ਨਿੱਕੀ ਜਿਹੀ ਰਿਆਸਤ ਤੇਰੀ ਵੀ ਹੈ। ਤਗੜਾ ਜ਼ਿਮੀਂਦਾਰ ਹੈਂ ਤੂੰ, ਪਰ ਤੂੰ 'ਰਾਮ' ਦਾ ਪੁਜਾਰੀ ਹੈਂ। ਬੜੇ ਵਰ੍ਹੇ ਹੋ ਗਏ ਤੈਨੂੰ ਇਸ ਨਦੀ ਉਤੇ ਬੈਠ ਕੇ ਪੂਜਾ ਕਰਦਿਆਂ। ਮੈਂ ਸੁਣਿਆ ਹੈ ਕਿ ਤੈਨੂੰ ਠਾਕੁਰ ਮਿਲ ਪਿਆ ਹੈ ਔਰ ਤੂੰ ਉਹਨੂੰ ਲੱਡੂ ਵੀ ਖਵਾਏ ਨੇ! ਪੰਡਤਾ, ਮੈਂ ਸੁਣਿਆ ਉਹਦਿਆਂ ਕੌਤਕਾਂ ਨੇ ਤੈਨੂੰ ਆਪਣਾ ਗੱਰਵਿਦਾ ਬਣਾ ਲਿਆ। ਔਰ ਜੇ ਠਾਕੁਰ ਤੇਰੀ ਗੱਲ ਸੁਣ ਹੀ ਲੈਂਦਾ ਹੈ, ਜੇ ਭਗਵਾਨ ਤੇਰੇ ਬੁਲਾਇਆਂ ਆ ਜਾਂਦਾ ਹੈ ਪੰਡਤਾ ਤਾਂ ਮੈਂ ਮੈਣਆਨੀ ਸਾਰੇ ਪਟਨੇ ਸਾਹਿਬ ਦੇ ਇਲਾਕੇ ਦੇ ਮਾਲਿਕ ਬ੍ਰਾਹਮਣਾ, ਪੰਡਤਾ ਔਤਰੀ ਹੀ ਚਲੇ ਚੱਲੀ। ਮੇਰੇ ਘਰ ਪੁੱਤਰ ਨਾ ਜੰਮਿਆ। ਮੇਰੀ ਜੀਭ ਨੇ ਕਿਸੇ ਨੂੰ ਪੁੱਤਰ ਆਖ ਕੇ ਨਹੀਂ ਵੇਖਿਆ। ਮੇਰਿਆਂ ਕੰਨਾਂ ਨੇ ਮਾਂ ਸ਼ਬਦ ਨਹੀਂ ਸੁਣਿਆ ਪੰਡਤਾ! ਦਇਆਲੂ ਪੰਡਤਾ, ਠਾਕੁਰਾਂ ਨੂੰ ਰਿਝਾਉਣ ਵਾਲਿਆ ਪੰਡਤਾ, ਕੁਝ ਮੇਰੇ ਉਤੇ ਵੀ ਦਇਆ ਕਰ ਦੇ। ਮੇਰੀ ਵੀ ਸੰਸਾਰ ਨਾਲ ਗੰਢ ਪਾ ਦੇ, ਮੇਰੀ ਵੀ ਗੋਦ ਹਰੀ ਭਰੀ ਕਰ ਦੇ। ਮੇਰੇ ਪਤੀ ਦੀਆਂ ਜੜ੍ਹਾਂ ਵੀ ਪਾਤਾਲ ਲਾ ਦੇ। ਦੇ ਦੇ ਇਕ ਕਾਕਾ, ਬਖਸ਼ ਦੇ ਇਕ ਰਾਜਕੁਮਾਰ। ਮੈਣਆਨੀ ਤਰਲੇ ਲੈਂਦੀ ਗਈ, ਕਿਉਂਕਿ ਮਾਂ ਸੀ। ਔਰ ਮਾਂ ਦੀ ਮਮਤਾ ਬੜੀ ਪ੍ਰਬਲ ਹੁੰਦੀ ਹੈ। ਮਾਂ ਦੀ ਮਮਤਾ ਸਾਹਮਣੇ ਬੜੇ-ਬੜੇ ਜਰਵਾਨੇ ਝੁੱਕ ਜਾਂਦੇ ਨੇ। ਮਾਂ ਦਾ ਕੀਤਾ ਕੋਈ ਦੇ ਨਹੀਂ ਸਕਦਾ। ਸੁਣ ਕੇ ਪੰਡਿਤ ਦ੍ਰਵ ਗਿਆ। ਔਰ ਦ੍ਰਵਿਆ ਹੋਇਆ ਕਹਿਣ ਲੱਗਾ, ਟੱਪਲਾ ਨਾ ਖਾ, ਮੇਰੇ ਕੋਲ ਤਰਲੇ ਨਾ ਲੈ। ਠਾਕੁਰ ਜੀ ਆ ਗਏ ਹੋਏ ਨੇ, ਛੱਤਰੀਆਂ ਦਾ ਰੂਪ ਧਾਰ ਕੇ ਆ ਗਏ ਹੋਏ ਨੇ। ਮੈਣਆਨੀਏ ਨਵਾਂ ਬਾਣਾ ਪਹਿਣ ਕੇ ਆ ਗਏ ਹੋਏ ਨੇ। ਉਸ ਨੂੰ ਨਿੱਕਾ ਜਿਹਾ ਵੇਖ ਕੇ ਮਨ ਵਿਚ ਕੋਈ ਉਲਟੀ-ਸੁਲਟੀ ਭਾਵਨਾ ਨਾ ਪੈਦਾ ਕਰੀਂ। ਉਹਨੂੰ ਮੋਹ ਮਾਇਆ ਦੇ ਜਾਲ ਵਿਚ ਫਸਿਆ ਹੋਇਆ ਇਕ ਨਾਦਾਨ ਬੱਚਾ ਨਾ ਸਮਝ ਲਈਂ! ਬਲਕਿ ਉਹ ਤਾਂ ਘਟ-ਘਟ ਵਾਸੀ ਨੇ। ਉਹ ਅੰਤਰਯਾਮੀ ਨੇ! ਇਹ ਸੁਣ ਕੇ ਮੈਣਆਨੀ ਨੇ ਤਰਲਾ ਲਿਆ, ਪੰਡਤਾ,

ਤੇਰੇ ਸ਼ਬਦ ਬੜੇ ਗੂੜ੍ਹੇ ਨੇ, ਮੇਰੀ ਸਮਝ ਵਿਚ ਨਹੀਂ ਆਉਂਦੇ! ਤਾਂ ਪੰਡਤ ਕਹਿਣ ਲੱਗਾ, ਨਹੀਂ ਸਮਝ ਆਉਂਦੇ, ਤੇਰੇ ਵਾਂਗੂੰ ਪਹਿਲਾਂ ਮੈਂ ਵੀ ਡੱਫਰ ਸਾਂ। ਇਕ ਫੁਲਕਾਰਾ ਜਿਹਾ ਪਿਆ ਮੈਨੂੰ, ਕੁਝ ਜੋਤ ਜਿਹੀ ਨੇ ਪੱਲਟਾ ਖਾਧਾ, ਅੱਖਾਂ ਚੁੰਧਿਆਈਆਂ, ਸਰੀਰ ਕੁਝ ਕੰਬਿਆ, ਅੰਦਰਲੇ ਨੂੰ ਕੁਝ ਚਾਨਣ ਹੋਇਆ, ਅੰਦਰਲੇ ਨੇ ਹੁਲਾਰਾ ਖਾਧਾ, ਅੰਦਰਲੇ ਨੇ ਪਿਆਰ ਤੇ ਪ੍ਰੇਮ ਦੀ ਪੀਂਘ ਦੇ ਝੂਟੇ ਲਏ ਔਰ ਮੈਂ ਫਿਰ ਨੇਤਰ ਬੰਦ ਕਰ ਲਏ ਤੇ ਕਿਹਾ, ਠਾਕੁਰ ਜੀ! ਮੇਰੇ ਨਾਲ ਇਦਾਂ ਕੌਤਕ ਨਾ ਰਚੋ, ਮੈਂ ਅਣਜਾਨ ਬ੍ਰਾਹਮਣ ਕੌਤਕਾਂ ਨੂੰ ਨਹੀਂ ਸਮਝ ਸਕਦਾ। ਬਲਕਿ ਮੈਨੂੰ ਤ੍ਰਿਪਕ ਹੋ ਕੇ ਰੂਪ ਦਿਉ, ਤ੍ਰਿਪਕ ਹੋ ਕੇ ਦੀਦਾਰ ਦਿਉ, ਮੈਨੂੰ ਪ੍ਰਤੱਖ ਹੋ ਕੇ ਆ ਕੇ ਮੇਰੇ ਮਨ ਦੀ ਤਸੱਲੀ ਕਰੋ। ਮੈਰਆਨੀਏ, ਛੋਟਾ ਜਿਹਾ ਕੀ ਦੱਸਾਂ? ਕੌਣ ਉਹ ਰੂਪ ਬਿਆਨ ਕਰੇ। ਛੋਟੀ ਜਿਹੀ ਕਲਗੀ ਸੀ ਤੇ ਚੌੜਾ ਜਿਹਾ ਮੱਥਾ ਸੀ। ਨੇਤਰਾਂ ਵਿਚ ਨਿਰੰਕਾਰ ਦੀ ਜੋਤ ਨੱਚਦੀ ਸੀ ਔਰ ਲੱਬਾਂ ਉਤੇ ਮੁਸਕਰਾਹਟ ਸੀ ਤੇ ਨੂਰ ਡੁੱਲ੍ਹ-ਡੁੱਲ੍ਹ ਪੈਂਦਾ ਸੀ। ਸਰੂ ਵਰਗਾ ਕੱਦ, ਬੜਾ ਜੋਸ਼ੀਲਾ ਜਿਹਾ ਬਦਨ, ਤੇ ਛਾਤੀ ਅੰਦਰ ਦਿਲ, ਇਸ ਦੇ ਅੰਦਰ ਗਰੀਬਾਂ ਦਾ ਪਿਆਰ। ਮੈਰਆਨੀਏ, ਮੇਰੇ ਨੇਤਰਾਂ ਨੇ ਇਹ ਸਭ ਆਪ ਵੇਖਿਆ ਤੇ ਮੇਰਾ ਸਿਰ ਬਦੋ-ਬਦੀ ਆਪ ਹੀ ਝੁੱਕ ਗਿਆ ਤੇ ਨਮਸ਼ਕਾਰ ਹੋ ਗਈ। ਨਮਸ਼ਕਾਰ ਕਰਕੇ ਮੈਂ ਆਖਿਆ, ਠਾਕੁਰਾ! ਜਿਸ ਵਿਅਕਤੀ ਦਾ ਮੈਂ ਪੁਜਾਰੀ ਹਾਂ, ਮੈਨੂੰ ਉਸ ਸਰੂਪ ਵਿਚ ਦਰਸ਼ਨ ਦੇ, ਤਾਂਕਿ ਮੇਰੀ ਤਸੱਲੀ ਹੋ ਜਾਏ। ਮੈਰਆਨੀਏ ਮੈਂ ਮੁੜ ਕੇ ਵੇਖਿਆ ਤਾਂ ਮੈਨੂੰ ਰਾਮ ਰੂਪ ਵਿਚ ਨਜ਼ਰ ਆ ਗਏ। ਮੈਂ ਫਿਰ ਤਰਲਾ ਲਿਆ ਮਹਾਰਾਜ ਤੁਸੀਂ ਕਿਸੇ ਵੇਲੇ ਪ੍ਰਿਥਮ ਰੂਪ ਵੀ ਬਣ ਗਏ। ਇਕ ਲਿਸ਼ਕਾਰਾ ਉਹਦਾ ਵੀ ਵਿਖਾ ਦਿਉ, ਮੈਂ ਪ੍ਰਿਥਮ ਰੂਪ ਵਿਚ ਵੀ ਵੇਖਿਆ, ਤੇ ਫਿਰ ਤਰਲਾ ਲਿਆ ਜਿਹੜਾ ਤੁਹਾਡਾ ਆਖਰੀ ਰੂਪ ਹੈ, ਉਸ ਵਿਚ ਵੀ ਦੀਦਾਰ ਦਿਉ। ਉਸ ਰੂਪ ਵਿਚ ਵੀ ਮੈਂ ਦੀਦਾਰ ਕਰ ਲਏ। ਮੈਰਆਨੀਏ, ਘਰ ਚਲੀ ਜਾ, ਜਿਹੜੀ ਤਸਵੀਰ ਮੈਂ ਤੈਨੂੰ ਦੱਸੀ ਹੈ ਉਸ ਨੂੰ ਅੰਦਰ ਵਸਾ ਲੈ, ਕੀਰਤਨ ਕਰਿਆ ਕਰ। ਤੈਨੂੰ ਕਿਤੇ ਜਾਣ ਦੀ ਲੋੜ ਨਹੀਂ ਪਵੇਗੀ, ਉਹ ਰੂਪ ਤੇਰੇ ਕੋਲ ਆਪ ਹੀ ਆ ਜਾਵੇਗਾ। ਕੁਝ ਅਰਸਾ ਬੀਤਿਆ, ਰੋਜ਼ ਸਿਮਰਨ ਕਰਦੀ ਰਹੀ ਤੇ ਅਚਾਨਕ ਇਕ ਮਿੱਠੀ ਜਿਹੀ, ਮਧੁਰ ਜਿਹੀ, ਮੋਹ ਲੈਣ ਵਾਲੀ, ਮਣਮੋਹਨੀ ਆਵਾਜ਼ ਨਾਲ ਬੋਲਿਆ, "ਮਾਂ ਜੀ! ਮੈਂ ਆ ਗਿਆ ਹਾਂ।" ਜਿਸ ਵੇਲੇ ਮੈਂ ਸੁਣਿਅ ਮਾਂ ਜੀ ਤਾਂ ਹੈਰਾਨ ਰਹਿ ਗਈ, ਕਿਉਂਕਿ ਕਦੇ ਸੁਪਨੇ ਵਿਚ ਵੀ ਨਹੀਂ ਸੁਣਿਆ ਮਾਂ ਸ਼ਬਦ! ਬੜੀ ਮਿੱਠੀ ਜਿਹੀ ਆਵਾਜ਼ ਵਿਚ, ਬੜੀ ਸੁਰੀਲੀ ਜਿਹੀ ਆਵਾਜ਼ ਵਿਚ ਸੁਣਿਆ ਮਾਂ ਸ਼ਬਦ। ਕਹਿਣ ਲੱਗਾ, ਮਾਂ ਜੀ, ਮੈਂ ਆ ਗਿਆ ਹਾਂ, ਦੁਬਿਧਾ ਛੱਡ ਦਿਉ। ਨੇਤਰ ਖੁੱਲ੍ਹ ਗਏ ਤੇ ਗੋਬਿੰਦ ਰਾਇ ਦੀਆਂ ਬਾਹਾਂ ਆਪਣੇ ਗਲ ਵਿਚ ਵੇਖੀਆਂ, ਸੱਜੇ ਮੋਢੇ ਨਾਲ ਚੰਬੜਿਆ ਹੋਇਆ ਗੋਬਿੰਦ ਰਾਇ ਨੂੰ ਵੇਖਿਆ। ਤੇ ਕਹਿਣ ਲੱਗੀ, ਰੋਟੀਆਂ ਬਣਾਵਾਂ, ਪੂੜੀਆਂ ਬਣਾਵਾਂ ਤੇ ਸਾਹਿਬ ਪੰਜਾਂ ਵਰ੍ਹਿਆਂ ਦੀ ਉਮਰ ਵਿਚ ਕਹਿਣ ਲੱਗੇ, ਮਾਂ...., ਇਹ

ਨਹੀਂ, ਪੂੜੀਆਂ ਨਹੀਂ ਖਾਣੀਆਂ, ਖੀਰਾਂ ਨਹੀਂ ਖਾਣੀਆਂ। ਬਲਕਿ ਉਹ ਜਿਹੜੇ ਤੁਸੀਂ ਛੋਲੇ ਬਣਾ ਕੇ ਰੱਖੇ ਹੋਏ ਨੇ ਨਾ ਤੇ ਪੂੜੀਆਂ ਬਣਾ ਕੇ ਰੱਖੀਆਂ ਹੋਈਆਂ ਨੇ, ਉਹ ਮੈਨੂੰ ਦਿਉ। ਠੰਢ ਪੈ ਗਈ ਮੈਰਆਨੀ ਨੂੰ ਜਦੋਂ ਉਸ ਨੂੰ ਮਾਂ ਆਖਿਆ ਗਿਆ। ਪੰਡਿਤ ਸ਼ਿਵਦੱਤ, ਜਿਹੜਾ ਹਜ਼ੂਰ ਨੂੰ ਪਿਆਰ ਨਾਲ ਕਹਿੰਦਾ ਸੀ ਬਾਲਾ ਪ੍ਰੀਤਮ! ਔਰ ਜਿਸ ਦਿਨ ਸ਼ਿਵਦੱਤ ਦੇ ਪ੍ਰਾਣ ਨਿਕਲ ਗਏ, ਉਸ ਦਿਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਕਰਾਰ ਕੀਤਾ ਸੀ ਸਿੱਖੋ, ਤਿੰਨ ਜਾਣੇ ਹੋਰ ਲੱਗ ਜਾਉ ਪੰਡਿਤ ਸ਼ਿਵਦੱਤ ਦੀ ਅਰਥੀ ਨੂੰ ਤੇ ਚੌਥਾ ਪਾਂਧੀ ਮੈਂ ਲੱਗਾਂਗਾ। ਕਿਉਂਕਿ ਇਹਦੇ ਨਾਲ ਮੇਰਾ ਬੜਾ ਪ੍ਰੇਮ ਹੈ, ਇਹਦੇ ਨਾਲ ਮੇਰੀ ਬੜੀ ਮੁਹੱਬਤ ਰਹੀ ਹੈ। ਇਸ ਲਈ ਸ਼ਮਸ਼ਾਨ ਭੂਮੀ ਤੱਕ ਮੈਂ ਇਹਨੂੰ ਆਪ ਪਹੁੰਚਾ ਕੇ ਆਵਾਂਗਾ। ਪੰਡਿਤ ਸ਼ਿਵਦੱਤ ਨੂੰ ਆਪ ਛੱਡਣ ਗਏ ਨੇ ਮੜ੍ਹੀਆਂ ਤੱਕ, ਜਿਸ ਨੂੰ ਲੱੜ ਲਾਇਆ, ਉਸ ਨਾਲ ਅੰਤ ਤੱਕ ਨਿਭਾਈ ਹੈ। ਮੈਰਆਨੀ ਦੀ ਤਮੰਨਾ ਪੂਰੀ ਕਰਕੇ, ਸ਼ਿਵਦੱਤ ਦੀ ਤਮੰਨਾ ਪੂਰੀ ਕਰਕੇ, ਮਿਲਾਪ ਪਟਨਾ ਸਾਹਿਬ ਦੀ ਤਮੰਨਾ ਪੂਰੀ ਕਰਕੇ ਕਈ ਕੌਤਕ ਵਰਤਾਏ ਤੇ ਹੋਕਾ ਇਕੋ ਹੀ ਵਰਤਦਾ ਰਿਹਾ—

***"ਧਰਮ ਚਲਾਵਨ ਸੰਤ ਉਬਾਰਨ॥***

***ਦੁਸ਼ਟ ਸਭਨ ਕੋ ਮੂਲ ਉਪਾਰਨ॥*** (ਬਚਿੱਤਰ ਨਾਟਕ)



ਸਾਧੋ, ਸੰਤੋਂ, ਮਹਾਂਪੁਰਸ਼ੋ ਮਨ ਵਿਚ ਯਕੀਨ ਕਰ ਲਵੋ ਕਿ ਧਰਮ ਦੇ ਪ੍ਰਚਾਰ ਲਈ, ਦੁਸ਼ਟਾਂ ਦੇ ਪ੍ਰਹਾਰ ਲਈ, ਦੈਂਤਾਂ ਦਾ ਨਾਸ਼ ਕਰਨ ਲਈ, ਸਾਧਾਂ ਦੀ ਥਾਂ ਆਪਣੀ ਜਾਨ ਦੇਣ ਲਈ ਮੈਂ ਅਵਤਾਰ ਧਾਰਿਆ ਹੈ। ਮੈਨੂੰ ਜੋ ਵਾਹਿਗੁਰੂ ਨੇ ਹੁਕਮ ਦਿੱਤਾ ਹੈ, ਮੈ ਉਹੀ ਲੋਕਾਂ ਨੂੰ ਪ੍ਰਚਾਰ ਕਰ ਰਿਹਾ ਹਾਂ।

***"ਤੁਧੁ ਆਗੈ ਅਰਦਾਸਿ ਹਮਾਰੀ***

***ਜੀਉ ਪਿੰਡੁ ਸਭੁ ਤੇਰਾ॥***

***ਕਹੁ ਨਾਨਕ ਸਭ ਤੇਰੀ ਵਡਿਆਈ***

***ਕੋਈ ਨਾਉ ਨ ਜਾਣੈ ਮੇਰਾ॥*** (ਪੰਨਾ ੩੮੩)

***ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨਾ॥***

***ਬੰਧਨ ਕਾਟਿ ਮੁਕਤਿ ਗੁਰਿ ਕੀਨਾ॥*** (ਪੰਨਾ ੮੦੪)

ਮਾਨ ਸਿੰਘ ਜੀ ਡੋਰ ਦੱਸਦੇ ਹਨ ਕਿ ਰਾਜਪੂਤਾਨੇ ਵਿਚ ਇਕ ਰਾਜਾ ਹੋਇਆ ਹੈ ਬਿਕ੍ਰਮਾਦੱਤ। ਉਹਦਾ ਜਿਹੜਾ ਹਜ਼ੂਰੀ ਵਿਦਾਵਨ ਸੀ ਨਾ, ਉਹ ਬੜੇ-ਬੜੇ ਉਤਮ ਬਚਨ ਸੁਣਾਉਂਦਾ ਸੀ ਬਿਕ੍ਰਮਾਦੱਤ ਨੂੰ। ਉਹਨੇ ਉਹਦੇ ਕੰਨਾਂ ਵਿਚ ਇਕ ਬਚਨ ਪਾਇਆ, ਕਹਿਣ

ਲੱਗਾ ਬਿਕ੍ਰਮਾਦੱਤ! ਦਇਆ ਤੇ ਚੌੜ-ਚਪੱਟ ਹੋ ਗਈ ਤੇ ਧਰਮ ਜਿਹੜਾ ਸੀ ਉਹ ਜ਼ਮੀਨ ਦੇ ਥੱਲੇ ਜਾ ਧਸਿਆ। ਔਰ ਜੇ ਰਾਜਾ ਪਰਜਾ ਕੋਲੋਂ ਦਾਨ ਮੰਗਣ ਲੱਗ ਪਏ ਤੇ ਪਰਜਾ ਝੂਠ ਬੋਲਣ ਲੱਗ ਪਏ। ਇਸ ਤਰ੍ਹਾਂ ਦਇਆ ਦਾ ਨਾਮੋ-ਨਿਸ਼ਾਨ ਮਿੱਟ ਜਾਏ, ਤਾਂ ਸਮਝੋ ਕਲਯੁੱਗ ਪ੍ਰਗਟ ਹੋ ਗਿਆ।

*"ਕਾਲੁ ਨਾਹੀ"*

ਅਰਥਾਤ ਜਦੋਂ ਸਮਾਂ ਚੰਗਾ ਨਾ ਰਹੇ।

*"ਜੋਗੁ ਨਾਹੀ"*

ਜਦੋਂ ਰੱਬ ਨਾਲ ਜੁੜਨਾ ਨਾ ਆਵੇ।

***"ਨਾਹੀ ਸਤ ਕਾ ਢਬ॥"***

ਤੇ ਸੱਚ ਬੋਲਣ ਦੀ ਜਦੋਂ ਲੋਕਾਂ ਨੂੰ ਜਾਚ ਹੀ ਭੁੱਲ ਜਾਵੇ।

***"ਕਾਲੁ ਨਾਹੀ ਜੋਗੁ ਨਾਹੀ***
***ਨਾਹੀ ਸਤ ਕਾ ਢਬ॥"*** *(ਪੰਨਾ ੬੬੨)*

ਜਦੋਂ ਜਗਤ ਦੇ ਈਸਟ ਥਾਨ ਅਰਥਾਤ ਜਿਥੇ ਜਾ ਕੇ ਜਗਤ ਨੇ ਪੂਜਾ ਕਰਨੀ ਹੋਵੇ, ਉਹ ਭ੍ਰਸ਼ਟ ਹੋ ਜਾਣ।

***"ਡੂਬਤਾ ਇਵ ਜਗੁ॥"***

ਇਹ ਲੱਛਣ ਜਦੋਂ ਨਜ਼ਰ ਆਉਂਦੇ ਨੇ ਤਾਂ ਸਮਝੋ ਜੱਗ ਡੁੱਬ ਗਿਆ ਹੈ। ਐਸੇ ਘੋਰ ਕਲਯੁਗ ਵਿਚ ਜਦੋਂ ਚਾਰ-ਚੁਫੇਰੇ ਮਨ ਨੂੰ ਚੰਚਲ ਕਰਨ ਵਾਲੀਆਂ ਚੀਜ਼ਾਂ ਦਾ ਜਾਲ ਆ ਜਾਵੇ ਤਾਂ ਸਮਝੋ ਘੋਰ ਕਲਯੁਗ ਹੈ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰੋਸ਼ਨੀ ਵਿਚ ਭਈ,

***ਭੂਲੇ ਮਾਰਗੁ ਜਿਨਹਿ ਬਤਾਇਆ॥*** *(ਪੰਨਾ ੮੦੩)*

ਅਰਥਾਤ ਜਿਸ ਗੁਰੂ ਨੇ ਸਾਨੂੰ ਭੁੱਲਿਆਂ ਹੋਇਆਂ ਨੂੰ ਰਸਤਾ ਦੱਸਿਆ, ਭੁੱਲਿਆਂ ਹੋਇਆਂ ਨੂੰ ਤੇ ਭੁਲੇ ਵੀ ਅਸੀਂ ਏਡੇ ਕਿ ਜ਼ਿੰਦਾ ਪਿਉ ਭਾਵੇਂ ਭੁੱਖਾ ਹੀ ਮਰ ਗਿਆ ਤੇ ਮਾਂ ਨੂੰ ਪਤਾ ਨਹੀਂ ਝਾਟਾ ਢੱਕਣ ਨੂੰ ਕੋਈ ਕਪੜਾ ਵੀ ਦਿੱਤਾ ਕਿ ਨਹੀਂ। ਮੋਇਆਂ ਦੇ ਮਗਰੋਂ ਤਾਂ ਸਰਾਧ ਕਰਵਾਉਂਦੇ ਨੇ। ਮੇਰੇ ਵਿਦਿਆਦਾਤਾ ਕਿਹਾ ਕਰਦੇ ਸਨ ਕਿ ਜਦੋਂ ਪਿਉ ਕਿਸੇ ਦਾ ਜ਼ਿੰਦਾ ਹੋਵੇ ਤੇ ਬੁੱਢਾ ਹੋ ਗਿਆ ਹੋਵੇ ੯੦ ਵਰ੍ਹੇ ਦਾ ਤੇ ਉਸ ਨੂੰ ਬੈਠਾ ਦੇਈਏ ਕੋਠੇ ਤੇ ਮੰਜਾ ਡਾਹ ਕੇ, ਚਿੱਟੀ ਚਾਦਰ ਵਿਛਾ ਕੇ! ਔਰ ਮੰਨ ਲਵੋ ਅਸੀਂ ਰਾਸ਼ਨ, ਕੜਾਹ ਸਭ

ਕੁਝ ਸੰਗਤਾਂ ਨੂੰ ਖਵਾਈਏ ਤੇ ਪਿਉ ਨੂੰ ਖਵਾਈਏ ਨਾ ਤੇ ਅੱਗੋਂ ਆ ਕੇ ਕਹੀਏ ਖਾ ਲਿਆ ਈ ਨਾ, ਹੋਰ ਤੇ ਕੁਝ ਨਹੀਂ ਚਾਹੀਦਾ? ਬੰਦਾ ਪੁੱਛੇ ਪਿਉ ਨਦੀ ਪਾਰ ਹੋਵੇਗਾ ਤਾਂ ਆਪਣੇ ਆਪ ਤੇ ਨਹੀਂ ਨਾ ਉਸ ਕੋਲ ਪਹੁੰਚ ਜਾਣਾ। ਗਰੀਬ-ਨਿਵਾਜ ਸੱਚਾ ਪਾਤਸ਼ਾਹ ਕਹਿੰਦੇ ਨੇ:

"ਜੇ ਮੋਹਾਕਾ"

ਅਰਥਾਤ ਜੇ ਕੋਈ ਚੋਰ ਕਿਸੇ ਦਾ ਘਰ ਲੁੱਟ ਲਵੇ ਤੇ ਮਾਂ ਪਿਉ ਦੇ ਨਾਂ ਉਤੇ ਲੁੱਟਿਆ ਹੋਇਆ ਮਾਲ ਦਾਨ ਕਰ ਦੇਵੇ ਤੇ ਜਿਨ੍ਹਾਂ ਨੂੰ ਦਿੱਤਾ ਤੇ ਉਹਨਾਂ ਦਾ ਹੀ ਕੋਈ ਵੱਡਾ ਵਡੇਰਾ ਵੀ ਉਥੇ ਹੀ ਬੈਠਾ ਹੋਵੇ। ਅਰਥਾਤ ਉਥੇ ਹੀ ਬੈਠਾ ਸੀ ਜਿਥੇ ਮਾਲ ਦਾਨ ਕੀਤਾ ਗਿਆ ਤੇ ਉਸ ਨੇ ਵਸਤੂਆਂ ਪਹਿਚਾਣ ਲਈਆਂ।

'ਮਾਨ ਸਿੰਘ ਜੀ ਝੌਰ' ਦੱਸਣ ਲੱਗੇ ਕਿ ਫਰਜ਼ ਕਰ ਲਓ ਗੰਡਾ ਸਿੰਘ ਤੇ ਝੰਡਾ ਸਿੰਘ ਦੋਵੇਂ ਹੀ ਮਰ ਗਏ ਤੇ ਗੰਡਾ ਸਿੰਘ ਦੇ ਮੁੰਡੇ ਨੇ ਝੰਡਾ ਸਿੰਘ ਹੋਣਾਂ ਦੀ ਚੋਰੀ ਕਰਕੇ ਇਕ ਪਤੀਲਾ, ਇਕ ਗਾਗਰ ਆਪਣੇ ਪਿਉ ਦੇ ਨਾਂ ਉਤੇ ਦਾਨ ਕਰ ਦਿੱਤਾ। ਉਹ ਅੱਗੇ ਪਿਉ ਨੂੰ ਜਾ ਮਿਲਿਆ। ਉਹ ਕਹਿਣ ਲੱਗਾ, ਇਹ ਪਤੀਲਾ ਵੀ ਸਾਡਾ, ਇਹ ਗਾਗਰ ਵੀ ਸਾਡੀ। ਉਹ ਅੱਗੋਂ ਕਹਿੰਦੇ ਮੈਨੂੰ ਤੇ ਪਤਾ ਨਹੀਂ, ਇਹ ਤਾਂ ਮੇਰੇ ਪੁੱਤਰ ਨੇ ਦਾਨ ਕੀਤੇ। ਉਹਨੇ ਧਰਮਰਾਜਾ ਕੋਲ ਸ਼ਿਕਾਇਤ ਕੀਤੀ ਕਿ ਜਿਹੜੀ ਚੋਰੀ ਬਦਲੇ ਤੂੰ ਇਸ ਨੂੰ ਨਰਕਾਂ ਵਿਚ ਪਾਇਆ ਸੀ, ਇਹਨੇ ਤਾਂ ਇਥੇ ਵੀ ਚੋਰੀ ਕਰਨੀ ਨਹੀਂ ਛੱਡੀ। ਧਰਮਰਾਜਾ ਨੇ ਸਿਪਾਹੀਆਂ ਨੂੰ ਕਹਿ ਕੇ ਹੱਥਕੜੀ ਲਵਾ ਦਿੱਤੀ ਤੇ ਕਿਹਾ, ਇਸ ਤੇ ਕੇਸ ਚਲਾਵੋ। ਨਾਨਕ ਕਹਿੰਦਾ ਇਹਨੇ ਤਾਂ ਮਾਂ-ਪਿਉ ਨੂੰ ਵੀ ਚੋਰ ਬਣਾ ਦਿੱਤਾ, ਅੱਗੇ ਗਏ ਹੋਏ ਨੂੰ ਵੀ ਚੋਰ ਬਣਾ ਦਿੱਤਾ।

**"ਵਢੀਅਹਿ ਹਥ ਦਲਾਲ ਕੇ**

**ਮੁਸਫੀ ਏਹ ਕਰੇਇ॥"**

ਜਿਹੜਾ ਇਹ ਮੁਨਸਬੀ ਕਰਦਾ ਹੈ ਨਾ ਕਿ ਉਹਦਾ ਦਿਤਾ ਹੋਇਆ ਦਾਨ ਕਿਸੇ ਅਗਲੇ ਨੂੰ ਦਿਤਾ ਜਾਵੇ, ਤਾਂ ਉਸ ਦੇ ਹੱਥ ਵੱਢ ਦਿਉ। ਉਸ ਦੇ ਪੈਰ ਵੀ ਵੱਢ ਦਿਉ ਮੁਨਸਬ ਦੇ, ਕਿਉਂਕਿ ਝੂਠ ਬੋਲਦਾ ਹੈ। ਸਿੱਖਾਂ ਪੁੱਛਿਆ, ਇਸ ਦੇ ਅਗਾਂਹ ਕੁਝ ਨਹੀਂ ਮਿਲਦਾ, ਮਿਲਦਾ ਹੈ। ਕੌਣ ਆਖੇ ਨਹੀਂ ਮਿਲਦਾ। ਪਰ ਕਿਸ ਤਰ੍ਹਾਂ ਮਿਲਦਾ ਹੈ। ਸਾਹਿਬ ਕਹਿੰਦੇ ਨੇ:

**"ਨਾਨਕ ਅਗੈ ਸੋ ਮਿਲੈ**

**ਜਿ ਖਟੇ ਘਾਲੇ ਦੇਇ॥ ੧॥"** (ਪੰਨਾ ੪੭੨)

ਅਰਥਾਤ ਆਪਣੀ ਜ਼ਿੰਦਗੀ ਵਿਚ ਦਸਾਂ ਨਹੁੰਆਂ ਦੀ ਕਮਾਈ ਕਰੇ, ਆਪਣੇ ਹੱਥਾਂ

ਨਾਲ ਇਦਾਂ ਦਾਨ ਕਰੇ ਤਾਂ ਹੀ ਇਸ ਦਾ ਪੁੰਨ ਮਿਲੇਗਾ। ਨਹੀਂ ਤਾਂ ਆਹ ਜੋ ਪਿਛੋਂ ਭੇਜਦੇ ਹੈ ਨਾ ਜਿਵੇਂ ਕਿਸੇ ਦਾ ਪਿਉ ਮਰੇ ਤਾਂ ਰਜਾਈਆਂ ਭੇਜਦੇ ਨੇ। ਕੀ ਪਤਾ ਕੌਣ ਲੈਂਦਾ ਹੈ? ਇਸ ਲਈ ਦਾਨ ਆਪ ਕਰਨਾ ਚਾਹੀਦਾ ਹੈ, ਆਪਣੇ ਹੱਥੀਂ ਕਰਨਾ ਚਾਹੀਦਾ ਹੈ। ਔਰ ਸਤਿਗੁਰੂ ਨੇ ਉਪਦੇਸ਼ ਦਿੱਤਾ ਸੀ:

*"ਹਰ ਸਿਮਰਿ ਮਨਾ ਰਾਮ ਨਾਮੁ ਚਿਤਾਰੇ॥* (ਪੰਨਾ ੮੦੩)

ਹੇ ਮੇਰੇ ਮਨ! ਜਿਹੜਾ ਹਰ ਜਗ੍ਹਾ ਮੌਜੂਦ ਹੈ ਹਰੀ, ਇਸ ਨੂੰ ਸਿਮਰ। ਰਮੇ ਹੋਏ ਰਾਮ ਨੂੰ ਮਨ ਕਰਕੇ ਹਰ ਵੇਲੇ ਚਿਤਾਰਦਾ ਰਹੁ। ਜਿਸ ਗੁਰੂ ਨੇ ਹਰ ਜਗ੍ਹਾ ਮੌਜੂਦ ਹਰੀ ਦੇ ਚਿੰਤਨ ਸਿਮਰਨ ਦੀ ਤੈਨੂੰ ਜੁਗਤੀ ਦੱਸੀ ਹੈ, ਉਹਦੇ ਚਰਨ ਹਰ ਵਕਤ ਹਿਰਦੇ ਵਿਚ ਵਸਾਈ ਰੱਖ, ਕਿਉਂਕਿ ਗੁਰੂ ਤੈਨੂੰ ਕਿਤੇ ਭੁੱਲ ਨਾ ਜਾਵੇ !

### 'ਗੁਰ ਦਾਤਾ''

ਇਹ ਬਚਨ ਗੁਰੂ ਗ੍ਰੰਥ ਸਾਹਿਬ ਦਾ ਹੈ ਕਿ ਗੁਰੂ ਦਾਤਾ, ਕਿਉਂਕਿ ਗੁਰੂ ਮੰਗਤਾ ਨਹੀਂ, ਗੁਰੂ ਦਾਤਾ ਹੈ। ਔਰ ਇਤਨਾ ਵੱਡਾ ਦਾਤਾ ਹੈ ਕਿ ਸੁਲੱਖਣੀ ਦਾ ਪਿਆਰ ਦਾਨ ਕਰਕੇ, ਸ੍ਰੀ ਲਖਮੀ ਚੰਦ ਦਾ ਪਿਆਰ ਦਾਨ ਕਰਕੇ ਤੇ ਭੈਣ ਨਾਨਕੀ ਤੇ ਮਾਂ ਤ੍ਰਿਪਤਾ ਦਾ ਪਿਆਰ ਦਾਨ ਕਰਕੇ, ਪਿਉ ਦਾ ਪਿਆਰ ਦਾਨ ਕਰਕੇ ਤੇ ਭਗਵੇਂ ਕੱਪੜੇ ਪਾ ਕੇ ਰੋਂਦੀ ਇਸਤਰੀ, ਰੋਂਦਿਆਂ ਬੱਚਿਆਂ ਨੂੰ ਛੱਡ ਕੇ ਤੁਰ ਪਿਆ, ਦੁਨੀਆਂ ਦੇ ਭਲੇ ਵਾਸਤੇ। ਇਤਨਾ ਵੱਡਾ ਦਾਨੀ ਕਿ ਜਿਹਨੂੰ ਤਿੰਨ ਵੇਰਾਂ ਬਰਦਾ ਬਣਾ ਕੇ ਮੰਡੀ ਵਿਚ ਵੇਚ ਦਿੱਤਾ ਖੁਦਗਰਜ਼ਾਂ ਨੇ। ਔਰ ਭੁੱਲੇ ਹੋਏ ਬਗਦਾਦ ਦੇ ਲੋਕਾਂ ਨੇ ਪੱਥਰ ਮਾਰ-ਮਾਰ ਕੇ ਹਜ਼ੂਰ ਦੀਆਂ ਬੋਟੀਆਂ ਉਡਾ ਦੇਣੀਆਂ ਚਾਹੀਆਂ। ਔਰ ਲੋਕਾਂ ਨੇ ਲੱਤਾਂ ਵੀ ਮਾਰੀਆਂ ਸਰਕਾਰ ਨੂੰ, ਲੇਕਿਨ ਏਸ ਗੱਲ ਤੇ ਹਜ਼ੂਰ ਦੇ ਗਲੀਂ ਪੈ ਗਏ ਉਹਨਾਂ ਤੇ। ਪਰ ਮਰਦਾਨੇ ਨੇ ਆਖਿਆ ਮਹਾਰਾਜ ਨੂੰ ਕਿ ਇਹ ਬੜਾ ਕੌੜਾ ਬੋਲਦੇ ਨੇ, ਬੜਾ ਇਨ੍ਹਾਂ ਨਿਰਾਦਰ ਕੀਤਾ ਹੈ ਤੁਹਾਡਾ ਤੇ ਤੁਸੀਂ ਹੱਸਦੇ ਹੀ ਹੱਸਦੇ ਹੋ। ਜੇ ਤੁਸੀਂ ਕੁਝ ਨਹੀਂ ਕਰਨਾ ਤਾਂ ਦਾਸ ਨੂੰ ਆਗਿਆ ਦਿਉ, ਤਾਂਕਿ ਇਹਨਾਂ ਨੂੰ ਮੈਂ ਚੱਨੇ ਚਬਾ ਦੇਵਾਂ। ਪਰ ਹਜ਼ੂਰ ਮੁਸਕਰਾ ਕੇ ਕਹਿਣ ਲੱਗੇ, ਮਰਦਾਨਿਆਂ, ਜਦੋਂ ਪਾਗਲ ਦਾ ਇਲਾਜ ਕਰੇ ਨਾ ਕੋਈ ਹਕੀਮ ਤਾਂ ਪਾਗਲ ਗਾਲ੍ਹਾਂ ਬੜੀਆਂ ਕੱਢਦਾ ਹੈ। ਔਰ ਕਈ ਵੇਰਾਂ ਤੇ ਹਕੀਮ ਦੀ ਪੱਗ ਲਾਹ ਸੁੱਟਦਾ ਹੈ। ਔਰ ਸਿਆਣੇ ਹਕੀਮ ਤਾਂ ਪਾਗਲ ਦੀਆਂ ਗਾਲ੍ਹਾਂ ਜਰ ਜਰ ਕੇ, ਉਹਦੇ ਵਲੋਂ ਕੀਤੀ ਹੋਈ ਬੇਇਜ਼ਤੀ ਦੇ ਬਾਵਜੂਦ ਵੀ ਉਸ ਦਾ ਇਲਾਜ ਕਰਦੇ ਨੇ। ਔਰ ਜਿਹੜੇ ਨਹੀਂ ਕਰਦੇ ਉਹਨਾਂ ਨੂੰ ਤਾਂ ਉਸ ਦੀਆਂ ਗਾਲ੍ਹਾਂ ਵਲ ਧਿਆਨ ਦੇਣ ਦੀ ਬਜਾਇ ਉਸ ਦੀ ਤੰਦਰੁਸਤੀ ਵੱਲ ਧਿਆਨ ਦੇਣਾ ਚਾਹੀਦਾ ਹੈ। ਕਿਉਂਕਿ ਇਹ ਭੁੱਲੇ ਹੋਏ ਨੇ, ਇਹਨਾਂ ਨੇ ਗਾਲ੍ਹਾਂ ਕੱਢਣੀਆਂ ਹੀ ਨੇ, ਪਰ ਤੂੰ ਇਲਾਜ ਕਰ ਇਸ ਦਾ। ਭੁੱਲੇ

ਹੋਏ ਲੋਕਾਂ ਨੇ ਬੜੀਆਂ ਹਰਕਤਾਂ ਕੀਤੀਆਂ। ਇਥੋਂ ਤੱਕ ਕਿ ਗੁਰੂ ਜੀ ਨੂੰ ਕੁਰਾਹੀਆ ਵੀ ਆਖਿਆ। ਪਰ ਬਾਬਾ ਨਾਨਕ ਨਾਮ ਦਾ ਦਾਨ ਦੇਣੋਂ ਹਟਿਆ ਨਹੀਂ।

*"ਗੁਰ ਦਾਤਾ ਗੁਰੁ ਹਿਵੈ ਘਰੁ"*

ਹਿਵੈ ਦਾ ਅਰਥ ਹੈ ਬਰਫ ਤੇ ਬਰਫ ਤੋਂ ਮੁਰਾਦ ਹੈ ਸ਼ਾਂਤੀ। ਅਰਥਾਤ ਗੁਰੂ ਠੰਢਕ ਦਾ, ਸ਼ਾਂਤੀ ਦਾ ਘਰ ਹੈ। ਇਸੇ ਤਰ੍ਹਾਂ ਇੰਨੀ ਸ਼ਾਂਤੀ, ਇੰਨੀ ਸ਼ਾਂਤੀ ਗੁਰੂ ਅਮਰਦੇਵ ਦੇ ਦਰਬਾਰ ਵਿਚ, ਤੇ ਇਕ ਸੂਫੀ ਆਉਂਦਾ ਹੁੰਦਾ ਸੀ ਮੁਸਲਮਾਨ ਤੇ ਆ ਕੇ ਕਹਿੰਦਾ ਸੀ ਉਇ ਅਮਰੂ ! ਕੁਝ ਭੇਜ। ਤੇ ਜੇਠਾ ਇਸ ਗੱਲੋਂ ਬੜਾ ਬੁਰਾ ਮੰਨਦਾ ਸੀ ਕਿ ਮੇਰੇ ਸਤਿਗੁਰੂ ਨੂੰ ਇਸ ਤਰ੍ਹਾਂ ਕਹਿ ਰਿਹਾ ਹੈ। ਇਕ ਦਿਨ ਇਕ ਸਿੱਖ ਨੇ ਕੜਿਆਂ ਦੀ ਜੋੜੀ ਭੇਟ ਕੀਤੀ ਤੇ ਸਾਹਿਬ ਗੁਰੂ ਅਮਰਦੇਵ ਨੇ ਜੇਠੇ ਨੂੰ ਭੇਟ ਕਰ ਦਿੱਤੇ ਕੜੇ! ਔਰ ਜੇਠੇ ਨੇ ਇਕ ਕੜਾ ਚੁੱਕ ਕੇ ਮੁਸਲਮਾਨ ਫਕੀਰ ਨੂੰ ਦੇ ਦਿੱਤਾ ਤੇ ਕਿਹਾ, ਲੈ ਜਾ, ਜਾ ਕੇ ਆਨੰਦ ਲੁੱਟ। ਭਾਵੇਂ ਹਜ਼ਾਰਾਂ ਰੁਪਇਆਂ ਦੀਆਂ ਤੂੰ ਚੀਜ਼ਾਂ ਲੈ ਜਾ, ਪਰ ਮੇਰੇ ਸਤਿਗੁਰੂ ਨੂੰ ਦੁਬਾਰਾ ਇੰਝ ਨਾ ਆਖੀਂ! ਉਹ ਮੁਸਲਮਾਨ ਰੋਜ਼ ਇੰਝ ਆਖਦਾ ਸੀ, ਪਰ ਗੁਰੂ ਜੀ ਇਸ ਦੇ ਬਦਲੇ ਉਸ ਨੂੰ ਰੋਜ਼ ਸੇਰ ਆਟਾ ਤੇ ਦੋ ਪੈਸੇ ਦਿੰਦੇ ਸਨ, ਪਰ ਖਾਲੀ ਨਹੀਂ ਸੀ ਉਸ ਨੂੰ ਤੋਰਦੇ। ਚਾਰ-ਪੰਜ ਦਿਨ ਤਾਂ ਉਹ ਨਹੀ ਆਇਆ, ਪਰ ਪੰਜਵੇਂ ਦਿਨ ਆ ਕੇ ਫੇਰ ਕਹਿੰਦਾ ਹੈ, "ਉਇ ਅਮਰੂ ! ਭੇਜ, ਕੁਝ ਭੇਜ।" ਇਹ ਸੁਣ ਕੇ ਜੇਠੇ ਨੂੰ ਆਇਆ ਕਿ ਦੂਜਾ ਕੜਾ ਵੀ ਲਾਹ ਕੇ ਇਸ ਨੂੰ ਦੇ ਦੇਵਾਂ। ਪਰ ਜਿਸ ਵੇਲੇ ਦੂਜਾ ਕੜਾ ਲਾਹ ਕੇ ਦੇਣ ਲੱਗੇ ਤਾਂ ਸਾਹਿਬ ਅਮਰਦੇਵ ਨੇ ਆਖਿਆ, ਦੇ ਦੇਵੋ ਭਾਵੇਂ ਬੇਸ਼ਕ, ਰੋਕਦੇ ਨਹੀਂ, ਪਰ ਇਸ ਨੇ ਦੂਜਾ ਕੜਾ ਲੈਣ ਦੇ ਬਾਵਜੂਦ ਵੀ ਆਪਣੀ ਆਦਤੋਂ ਨਹੀ ਬਾਜ਼ ਆਉਣਾ। ਕਿਉਂਕਿ ਇਹ ਸਾਨੂੰ ਪਰਖਦਾ ਹੈ, ਇਹ ਵੇਖ ਰਿਹਾ ਹੈ ਕਿ ਅਮਰਦਾਸ ਨੂੰ ਗੁੱਸਾ ਆਉਂਦਾ ਪਿਆ ਹੈ ਕਿ ਨਹੀਂ। ਇਹਦਾ ਨਾ ਤੂੰ ਗੁੱਸਾ ਮਨਾ। ਇਹ ਤਾਂ ਸਾਡੇ ਵਾਸਤੇ ਪਾਰਖੂ ਹੀ ਹੋਇਆ। ਇਹ ਤਾਂ ਸਾਨੂੰ ਸਿਰਫ ਪਰਖਣ ਵਾਸਤੇ ਹੀ ਆ ਰਿਹਾ ਹੈ ਨਾ। ਔਰ ਜੇ ਅਸੀਂ ਇਸ ਦੇ ਪਰਖਣ ਤੇ ਕਾਮਯਾਬ ਹੋ ਗਏ ਤਾਂ ਸਮਝ ਚੰਗਾ ਹੀ ਹੈ ਨਾ।

*"ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ॥* (ਪੰਨਾ ੧੩੭)

ਗੁਰੂ ਤਿੰਨਾ ਲੋਕਾਂ ਵਿਚ ਰੌਸ਼ਨੀ ਹੀ ਵੰਡਦਾ ਹੈ, ਕਿਉਂਕਿ ਚਿਰਾਗ ਹੈ ਤਿੰਨਾਂ ਲੋਕਾਂ ਦਾ!

*"ਅਮਰ ਪਦਾਰਥੁ ਨਾਨਕਾ"*

ਗੁਰੂ ਦੇ ਕੋਲ ਇਕ ਅਮਰ ਪਦਾਰਥ ਹੈ ਔਰ ਅਮਰ ਪਦਾਰਥ ਹੈ ਨਾਮ ! ਜਿਹੜੇ ਵੀ ਨਿੰਦਕ ਨੇ, ਜਿਹੜੇ ਵੀ ਦੋਖੀ ਨੇ, ਜਿਹੜੇ ਵੀ ਦੁਸ਼ਟ ਨੇ, ਉਹਨਾਂ ਨੂੰ ਨਾਮ ਦਾ ਹੀਰਾ ਬਖਸ਼ ਦਿੰਦਾ ਹੈ, ਉਹਨਾਂ ਨੂੰ ਨਾਮ ਦਾ ਦਾਨ ਦੇ ਦਿੰਦਾ ਹੈ ਤੇ ਗੁੱਸਾ ਵੀ ਨਹੀਂ ਕਰਦਾ!

**"ਗੁਰ ਵਡਭਾਗੀ ਪਾਇਆ,**

**ਐਸਾ ਗੁਰ ਵਡਭਾਗੀ ਪਾਇਆ..... ॥**

ਇਸ ਪੰਕਤੀ ਤੋਂ ਭਾਵ ਹੈ ਕਿ ਐਸੇ ਗੁਰੂ ਨੇ ਦਸਵਾਂ ਜਾਮਾ ਤਿਆਰ ਕੀਤਾ। ਨਾਮ ਅਜੇ ਗੋਬਿੰਦ ਰਾਇ ਹੈ। ਗੁਰਗੱਦੀ ਨੌਵੇਂ ਜਾਮੇ ਤੋਂ ਹੈ। ਚਾਰ-ਚੁਫੇਰੇ ਦੀਆਂ ਸੰਗਤਾਂ ਸ੍ਰੀ ਆਨੰਦਪੁਰ ਸਾਹਿਬ ਆਉਂਦੀਆਂ ਨੇ। ਸ੍ਰੀ ਗੁਰੂ ਨਾਨਕ ਨਿਰੰਕਾਰੀ ਦੇ ਨੌਵੇਂ ਰੂਪ ਤੇਗ ਬਹਾਦੁਰ ਕਰਨ ਕਾਰਨ ਕਾਦਰ ਨੇ ਸ੍ਰੀ ਪਟਨਾ ਸਾਹਿਬ ਤੋਂ ਗੋਬਿੰਦ ਰਾਇ ਨੂੰ ਵੀ ਬੁਲਾ ਲਿਆ ਤੇ ਮੁਨਸ਼ੀ ਸਾਹਿਬ ਚੰਦ ਨੂੰ ਹਿੰਦੀ ਤੇ ਸੰਸਕ੍ਰਿਤ ਪੜ੍ਹਾਉਣ ਵਾਸਤੇ ਲਾਇਆ! ਔਰ ਮੁਨਸ਼ੀ ਪੀਰ ਮੁਹੰਮਦ ਸਾਹਿਬ ਨੂੰ ਫ਼ਾਰਸੀ ਤੇ ਅਰਬੀ ਪੜ੍ਹਾਉਣ ਵਾਸਤੇ ਡਿਊਟੀ ਲਾਈ।

ਕਈ ਸੂਫੀ ਲੋਕ ਆਉਂਦੇ ਸੀ, ਕਈ ਸਾਧਾਂ ਦੇ ਟੋਲੇ ਆਉਂਦੇ ਸੀ ਤੇ ਕਈ ਤਰ੍ਹਾਂ ਦੇ ਮੰਗਤੇ ਵੀ ਆਉਂਦੇ ਸੀ। ਆਨੰਦਪੁਰ ਵਿਚ ਹਰ ਵਕਤ ਗਹਿਮਾ-ਗਹਿਮ ਰਹਿੰਦੀ ਸੀ। ਤੁਹਾਡੇ ਗੁਰੂਆਂ ਦਾ ਇਤਿਹਾਸ ਜ਼ਾਹਿਰ ਕਰਨ ਵਾਸਤੇ ਜਿਹੜੀਆਂ ਵੱਹੀਆਂ ਪਈਆਂ ਨੇ ਨਾ ਵੱਹੀਆਂ ਤੀਰਥਾਂ ਉਤੇ, ਉਹਨਾਂ ਦਾ ਪੜ੍ਹਨਾ ਬੜਾ ਜ਼ਰੂਰੀ ਹੈ। ਇਕ ਵੱਹੀ ਹੈ, ਉਹਨਾਂ ਨੂੰ ਕਹਿੰਦੇ ਨੇ ਭੱਟ ਵੱਹੀਆਂ ਤੇ ਇਕ ਵਹੀ ਹੈ ਉਸ ਨੂੰ ਕਹਿੰਦੇ ਨੇ ਭੱਟ ਵਹੀ ਤਲਾਉਂਦਾ। ਉਹਦੇ ਵਰਕੇ ਕਦੇ ਫੋਲਿਓ, ਉਸ ਨੂੰ ਕਦੇ ਪੜ੍ਹਿਓ! ਉਸ ਵਿਚ ਲਿਖਿਆ ਹੈ ਕਿ ੧੭੩੨ ਈ: ਵਿਚ ਸਤਾਰ੍ਹਾਂ ਬ੍ਰਾਹਮਣਾਂ ਦਾ ਇਕ ਡੈਪੂਟੇਸ਼ਨ ਹੈ। ਕਸ਼ਮੀਰ ਦੇਸ਼ ਵਿਚੋਂ ਸ੍ਰੀ ਆਨੰਦਪੁਰ ਸਾਹਿਬ ਪਹੁੰਚਿਆ। ਔਰ ਉਸ ਕਿਤਾਬ ਵਿਚ ਅੱਖਰ ਸਾਫ ਨੇ :

**"ਕਿਰਪਾ ਰਾਮ ਬੇਟਾ ਅੜੂ ਰਾਮ ਕਾ।**

**ਪੋਤਾ ਨਰਾਇਣ ਦਾਸ ਕਾ।**

**ਪੜਪੋਤਾ ਬ੍ਰਹਮ ਦਾਸ ਕਾ।**

**ਬੰਸ ਠਾਕੁਰ ਦਾਸ ਕਾ।**

ਪਰਗਨਾ ਮੱਟਨ ਦੇਸ਼ ਕਸ਼ਮੀਰ ਦੇ ਰਹਿਣ ਵਾਲਾ ੧੭੩੨ ਵਿਚ ਆਪਣੇ ਨਾਲ ਸੋਲਾਂ ਪੰਡਿਤ ਹੋਰ ਲੈ ਕੇ ਸ੍ਰੀ ਆਨੰਦਪੁਰ ਸਾਹਿਬ ਆਇਆ। ਔਰ ਸਜੇ ਹੋਏ ਦਰਬਾਰ ਵਿਚ ਤੇਗ ਬਹਾਦੁਰ ਸਾਹਿਬ ਤਖਤ ਉਤੇ ਬਿਰਾਜੇ ਹੋਏ ਨੇ। ਔਰ ਦਰਬਾਰ ਅਨੰਤ ਸੰਗਤਾਂ ਨਾਲ ਭਰਿਆ ਹੋਇਆ ਹੈ। ਸਤਾਰ੍ਹਾਂ ਦੇ ਸਤਾਰ੍ਹਾਂ ਪੰਡਿਤ ਵੀ ਆ ਕੇ ਖਲੋ ਗਏ। ਗਰੀਬ-ਨਿਵਾਜ਼, ਦੀਨ ਦਇਆਲ, ਦਇਆਲੂ ਗੁਰੂ ਨੇ ਵੇਖਿਆ ਤੇ ਮੇਵੜੇ ਨੂੰ ਆਖਿਆ ਪੁੱਛੋ ਕੀ ਬਾਤ ਹੈ? ਤੇ ਸਤਾਰ੍ਹਾਂ ਪੰਡਤਾਂ ਦੇ ਆਗੂ ਕਿਰਪਾ ਰਾਮ ਨੇ ਰੋ-ਰੋ ਕੇ ਆਪਣਾ ਦੁਖ ਸੁਣਾਇਆ ਕਿ ਮੰਦਿਰਾਂ ਵਿਚ ਪੂਜਾ ਨਹੀਂ ਹੋਣ ਦਿੰਦੇ, ਕੁੜੀਆਂ-ਮੁੰਡਿਆਂ ਦਾ ਵਿਆਹ ਨਹੀਂ ਹੋਣ ਦਿੰਦੇ

ਵੇਦ ਰੀਤੀ ਨਾਲ। ਔਰ ਇਥੋਂ ਤੱਕ ਕਿ ਜਿਸ ਵੇਲੇ ਧਾਰਮਿਕ ਰਸਮ ਅਦਾ ਕਰਦੇ ਹਾਂ, ਉਸ ਵੇਲੇ ਜਨੇਊ ਵੀ ਪਾਉਣ ਨਹੀਂ ਦਿੰਦੇ। ਨਿੱਤ ਨਵੇਂ ਹੁਕਮ ਆ ਜਾਂਦੇ ਨੇ ਦਿੱਲੀਓਂ ! ਇਥੋਂ ਤਕ ਕਿ ਅਸੀਂ ਆਪਣੇ ਰਾਮ ਦਾ ਨਾਮ ਵੀ ਉੱਚੀ ਜਿਹੀ ਨਹੀਂ ਲੈ ਸਕਦੇ। ਰੋਜ਼ ਸੈਂਕੜੇ ਬ੍ਰਾਹਮਣ ਮੁਸਲਮਾਨ ਬਣਾਏ ਜਾ ਰਹੇ ਨੇ। ਮਹਾਰਾਜ ਧਰਤੀ ਕੰਬ ਗਈ ਹੈ ਤੇ ਪੀਰ-ਫਕੀਰ ਵੀ ਅਸਾਂ ਮਨਾ ਕੇ ਵੇਖ ਲਏ ਨੇ। ਦੇਵੀ-ਦੇਵਤਿਆਂ ਦੀ ਪੂਜਾ ਕਰਕੇ ਤੇ ਸੁੱਖਣਾ ਸੁੱਖ ਕੇ ਅਸਾਂ ਵੇਖ ਲਈਆਂ ਨੇ, ਪਰ ਕੋਈ ਨਹੀਂ ਬਹੁੜਿਆ। ਸਾਡਾ ਰਾਖਾ ਕੋਈ ਨਹੀਂ ਬਣਦਾ। ਸਾਡੀ ਫਰਿਆਦ ਕੋਈ ਨਹੀਂ ਸੁਣਦਾ। ਔਰ ਅਸੀਂ ਜਦੋਂ ਮੰਦਿਰ ਦੀਆਂ ਘੰਟੀਆਂ ਵਜਾਈਆਂ ਮੰਦਿਰ ਜਾ ਕੇ, ਤਾਂ ਕੰਧਾਂ ਵਿਚੋਂ ਇਹ ਆਵਾਜ਼ ਆਈ ਕਿ ਜੇ ਧਰਮ ਬਚਾਉਣਾ ਹੈ ਤਾਂ ਆਨੰਦਪੁਰ ਚਲੇ ਜਾਉ। ਤੁਹਾਡੇ ਧਰਮ ਦਾ ਰਖਵਾਲਾ, ਤੁਹਾਡੇ ਧਰਮ ਦੀ ਬੇੜੀ ਦਾ ਮਲਾਹ ਐਸ ਵੇਲੇ ਆਨੰਦਪੁਰ ਰਹਿੰਦਾ ਹੈ। ਉਹਦੇ ਦਰਬਾਰ ਵਿਚ ਜਾ ਕੇ ਦਾਦ ਫਰਿਆਦ ਕਰੋ, ਉਹ ਤੁਹਾਡੀ ਸੁਣੇਗਾ ਤੇ ਉਹ ਆਵਾਜ਼ ਸੁਣ ਕੇ ਤੇ ਚਾਰੋਂ ਪਾਸੇ ਨਿਰਾਸ ਹੋ ਕੇ ਹੇ ਤੇਗ ਬਹਾਦੁਰ ਸਾਹਿਬ ਤੁਹਾਡੇ ਕੋਲ ਆਏ ਹਾਂ। ਕਿਉਂਕਿ ਔਰੰਗਜ਼ੇਬ ਬੜਾ ਜ਼ਾਲਿਮ ਹੈ। ਉਹ ਜ਼ਬਰਦਸਤੀ ਲੋਕਾਂ ਨੂੰ ਕਲਮਾ ਪੜ੍ਹਾ ਰਿਹਾ ਹੈ। ਮੰਦਿਰ ਢਾਹ ਰਿਹਾ ਹੈ ਔਰ ਉਹਨਾਂ ਦੀ ਥਾਂ ਮਸੀਤਾਂ ਖੜੀਆਂ ਕਰਵਾ ਰਿਹਾ ਹੈ। ਗੁਰੂ ਜੀ, ਸਾਡੀ ਕੋਈ ਫਰਿਆਦ ਨਹੀਂ ਸੁਣ ਰਿਹਾ। ਜਿਸ ਕੋਲ ਜਾਂਦੇ ਹਾਂ ਧੱਕੇ ਮਾਰ ਕੇ ਕੱਢ ਦਿੰਦਾ ਹੈ ਜਾਂ ਮੂੰਹ ਪਾਸੇ ਕਰ ਲੈਂਦਾ ਹੈ। ਕੋਈ ਫਰਿਆਦ ਹੀ ਨਹੀਂ ਸੁਣਦਾ! ਤੇਗ ਬਹਾਦਰ ਜੀ, ਇਕ ਲੈ ਦੇ ਕੇ ਤੁਹਾਡਾ ਹੀ ਸਹਾਰਾ ਰਹਿ ਗਿਆ ਹੈ। ਤੁਹਾਡਾ ਦੁਆਰਾ ਗਰੀਬਾਂ ਨੂੰ ਆਸਰਾ ਦੇਣ ਵਾਲਾ ਹੈ। ਤੁਹਾਡੇ ਬਿਨਾਂ ਕਿਸੇ ਨੇ ਬਾਂਹ ਨਹੀਂ ਫੜਨੀ, ਬੱਸ ਤੁਸੀਂ ਹੀ ਸਾਡੀ ਮਦਦ ਕਰ ਸਕਦੇ ਹੋ! ਸਾਡੇ ਧਰਮ ਦਾ ਦੀਵਾ ਬੁਝ ਚੱਲਿਆ ਹੈ, ਉਸ ਨੂੰ ਬਚਾ ਲਵੋ! ਔਰ ਦੂਜੇ ਪਾਸੇ ਗੋਬਿੰਦ ਰਾਇ ਨੇ ਇਨ੍ਹਾਂ ਦੀਆਂ ਗੱਲਾਂ ਸੁਣੀਆਂ ਤੇ ਗੋਬਿੰਦ ਰਾਇ ਕਹਿਣ ਲੱਗੇ, ਪਿਤਾ ਜੀ, ਕੀ ਜਵਾਬ ਦਿੱਤਾ ਜੇ ਪੰਡਤਾਂ ਨੂੰ? ਤਾਂ ਪਿਤਾ ਜੀ ਕਹਿਣ ਲੱਗੇ, ਮੈਂ ਇਹੀ ਕਿਹਾ ਕਿ ਜੇ ਕੋਈ ਯੋਧਾ ਤੁਹਾਨੂੰ ਲੱਭਦਾ ਹੈ ਤਾਂ ਲੱਭ ਕੇ ਲਿਆਵੋ। ਤਾਂ ਗੋਬਿੰਦ ਰਾਇ, ਜਿਨ੍ਹਾਂ ਦੀ ਨੌਂ ਵਰ੍ਹਿਆਂ ਦੀ ਉਮਰ ਸੀ, ਉਹ ਵੀ ਕਹਿਣ ਲੱਗੇ ਇਹੋ, ਪਿਤਾ ਜੀ, ਮੈਂ ਚਾਰ-ਚੁਫੇਰੇ ਨਜ਼ਰ ਮਾਰ ਕੇ ਵੇਖੀ ਹੈ, ਤੁਹਾਡੇ ਵਰਗਾ ਬਲਵਾਨ ਯੋਧਾ ਹੋਰ ਕਿਤੇ ਨਹੀਂ ਸਾਨੂੰ ਨਜ਼ਰ ਆਇਆ। ਤੁਹਾਡੇ ਵਿਚੋਂ ਹੀ ਸਚਾਈ ਦਾ ਸੂਰਜ ਲੱਭਦਾ ਹੈ। ਮੈਂ ਤੁਹਾਡੇ ਅੱਗੇ ਮਿੰਨਤ ਕਰਦਾ ਹਾਂ ਪਿਤਾ ਜੀ, ਤੁਸੀਂ ਹੀ ਧਰਮਾਤਮਾ ਹੋ ! ਔਰ ਤੁਹਾਡੇ ਤੋਂ ਵੱਡਾ ਦਰਜਾ ਅਗਰ ਕਿਸੇ ਦਾ ਹੈ ਤਾਂ ਉਹ ਹੈ ਸਤਿਨਾਮ ਵਾਹਿਗੁਰੂ ਦਾ। ਔਰ ਵਾਹਿਗੁਰੂ ਤੋਂ ਹੇਠਲਾ ਦਰਜਾ ਤੁਹਾਡਾ ਹੀ ਹੈ! ਇਸ ਲਈ ਮੈਂ ਤੁਹਾਡੇ ਅੱਗੇ ਬੇਨਤੀ ਕਰਦਾ ਹਾਂ ਪਿਤਾ ਜੀ, ਇਹਨਾਂ ਨੂੰ ਦੱਸਾਂ ਨਾ ਪਾਵੋ, ਇਹਨਾਂ ਨੂੰ ਦੂਜੇ ਦੁਆਰਿਆਂ ਤੇ ਨਾ ਰੋਲੋ। ਇਨ੍ਹਾਂ ਨੂੰ ਦੂਜੀਆਂ ਦੁਕਾਨਾਂ ਨਾ ਦੱਸੋ, ਕਿਉਂਕਿ

ਇਹ ਬਾਬੇ ਨਾਨਕ ਦੇ ਹੱਕ ਤੇ ਆਏ ਨੇ। ਸਾਢੇ ਨੌਂ ਵਰ੍ਹੇ ਦੀ ਉਮਰ ਵਿਚ ਕਹਿਣ ਲੱਗੇ, ਪਿਤਾ ਜੀ ਕਿਸ ਤਰ੍ਹਾਂ ਸ਼ਹੀਦੀ ਦੇਈਦੀ ਹੈ, ਨਮੂਨਾ ਤਾਂ ਦੱਸੋ ? ਦੇ ਕੇ ਜਾਉ ਨਮੂਨਾ ਇਹਨਾਂ ਨੂੰ ਕਿ ਇਸ ਤਰ੍ਹਾਂ ਸ਼ਹੀਦੀ ਕਰੀਦੀ ਹੈ। ਕੀ ਪਤਾ ਸਾਨੂੰ ਵੀ ਕਰਨੀਆਂ ਪੈਣੀਆਂ ਨੇ? ਪਿਤਾ ਜੀ ਚੰਗੀ ਗੱਲ ਤਾਂ ਇਹ ਹੈ ਜੇ ਆਪ ਕੁਰਬਾਨ ਹੋ ਜਾਉ, ਜੇ ਆਪ ਦਿੱਲੀ ਦੇ ਚਾਂਦਨੀ ਚੌਂਕ ਵਿਚ ਆਹੂਤੀ ਦੇ ਦਿਉ।

*"ਗੁਰ ਵਡਭਾਗੀ ਪਾਇਆ*
*ਐਸਾ ਗੁਰ ਵਡਭਾਗੀ ਪਾਇਆ॥"*

ਪੁੱਤਰ ਦੀ ਗੱਲ ਪਿਤਾ ਜੀ ਨੇ ਸੁਣੀ ਤੇ ਗੱਲ ਸੁਣ ਕੇ ਖੁਸ਼ ਹੋਏ ਤੇ ਸ਼ਾਬਾਸ਼ ਦਿੱਤੀ! ਫਿਰ ਬਾਪ ਤੇ ਬੇਟੇ ਦੇ ਦਸਖਤ ਹੋ ਗਏ, ਬਾਪ ਬੇਟੇ ਦਾ ਸਮਝੌਤਾ ਹੋ ਗਿਆ। ਪਰ ਫਿਰ ਵੀ ਤੇਗ ਬਹਾਦੁਰ ਜੀ ਕਹਿਣ ਲੱਗੇ, ਸੋਚ ਤਾਂ ਇਸ ਦੀ ਬਹੁਤ ਚੰਗੀ ਹੈ, ਪਰ ਫਿਰ ਵੀ ਇਸ ਨੂੰ ਪਰਖ ਲੈਣਾ ਚਾਹੀਦਾ ਹੈ। ਪਿਤਾ ਜੀ ਕਹਿਣ ਲੱਗੇ, ਜੇ ਮੈਂ ਸ਼ਹੀਦ ਹੋ ਗਿਆ ਤਾਂ ਤੈਨੂੰ ਸ਼ਸਤਰ ਤੇ ਸ਼ਾਸਤਰ ਵਿਦਿਆ ਕੌਣ ਦੇਵੇਗਾ? ਜਦੋਂ ਵਿਸਾਖੀ ਆਏਗੀ ਤੇ ਤੂੰ ਪੈਸੇ ਕਿਥੋਂ ਮੰਗੇਂਗਾ? ਅਜੇ ਵਿਆਹ ਤੇਰਾ ਹੋਣਾ ਔਰ ਕਈ ਜ਼ਿੰਮੇਵਾਰੀਆਂ ਵੀ ਮੇਰੇ ਤੇ ਨੇ। ਜੇ ਮੈਂ ਸ਼ਹੀਦ ਹੋ ਗਿਆ ਤਾਂ ਤੂੰ ਯਤੀਮ ਹੋ ਜਾਏਂਗਾ! ਤੇਰੇ ਸਿਰ ਤੋਂ ਪਿਉ ਦਾ ਸਾਇਆ ਉਠ ਜਾਏਗਾ। ਲੇਕਿਨ ਨੌਂ ਵਰ੍ਹੇ ਦੇ ਗੁਰੂ ਗੋਬਿੰਦ ਸਿੰਘ ਨੇ ਜਵਾਬ ਦਿੱਤਾ ਕਿ ਜੇਕਰ ਇਕ ਗੁਰੂ ਗੋਬਿੰਦ ਸਿੰਘ ਦੇ ਯਤੀਮ ਹੋਇਆਂ, ਜੇ ਇਕ ਗੁਰੂ ਗੋਬਿੰਦ ਸਿੰਘ ਦੇ ਸਿਰ ਤੋਂ ਪਿਤਾ ਦਾ ਸਾਇਆ ਉਠਦਿਆਂ, ਮੇਰੇ ਲੱਖਾਂ ਭਰਾ ਯਤੀਮ ਹੋਣੋਂ ਬੱਚ ਜਾਣ ਤਾਂ ਮੈਂ ਯਤੀਮ ਬਣਨਾ ਚਾਹੁੰਦਾ ਹਾਂ। ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਯਤੀਮ ਹੋਣਾ ਮਨਜ਼ੂਰ ਹੈ। ਕਰ ਦੇ ਮੈਨੂੰ ਅਨਾਥ, ਕਰ ਦੇ ਮੈਨੂੰ ਯਤੀਮ, ਪਰ ਜਿਹੜੇ ਤੁਹਾਡੇ ਦਰਬਾਰ ਆ ਕੇ ਰੋ ਰਹੇ ਨੇ ਨਾ, ਇਹਨਾਂ ਨੂੰ ਬਚਾ ਲਵੋ। ਪੁੱਤਰ ਵਲੋਂ ਤਸੱਲੀ ਕਰਕੇ ਗੁਜਰੀ ਕੋਲ ਚਲੇ ਗਏ। ਕਹਿਣ ਲੱਗੇ, ਗੁਜਰੀ! ਬ੍ਰਾਹਮਣ ਰੋ ਰਹੇ ਨੇ ਤੇ ਉਹਨਾਂ ਦਾ ਧਰਮ ਤਾਂ ਬਚਦਾ ਹੈ ਜੇ ਕੋਈ ਸ਼ਹੀਦ ਹੋਵੇ। ਔਰ ਤੇਰੇ ਪੁੱਤਰ ਨੇ ਇਹ ਰਾਇ ਦਿੱਤੀ ਹੈ ਕਿ ਸ਼ਹੀਦ ਹੋ ਜਾ। ਤਾਂ ਤੇਗ ਬਹਾਦਰ ਜੀ ਕਹਿਣ ਲੱਗੇ, ਤੂੰ ਮੇਰੀ ਪਤਨੀ ਹੈਂ, ਤੂੰ ਮੇਰਾ ਵਜੂਦ ਹੈਂ, ਤੇਰੀ ਵੀ ਮੈਂ ਰਾਇ ਲੈਣੀ ਹੈ। ਤੂੰ ਦੱਸ ਕੀ ਮੈਂ ਸ਼ਹੀਦ ਹੋ ਜਾਵਾਂ? ਤੇਰੇ ਪੁੱਤਰ ਦਾ ਕਹਿਣਾ ਮੰਨ ਲਵਾਂ? ਇਹ ਸੁਣ ਕੇ ਗੁਜਰੀ ਕਹਿਣ ਲੱਗੀ, ਮੇਰਾ ਦੁੱਧ ਪੀਣ ਵਾਲਾ ਬੱਚਾ ਕਦੇ ਗਲਤ ਰਾਇ ਨਹੀਂ ਦੇ ਸਕਦਾ। ਜੋ ਕੁਝ ਉਸ ਨੇ ਆਖਿਆ ਹੈ, ਸਹੀ ਹੈ। ਜਾਉ, ਸ਼ਹੀਦ ਹੋ ਜਾਉ। ਫਿਰ ਉਹੋ ਸੋਚ ਗੁਰੂ ਜੀ ਨੇ ਆਪਣੀ ਪਤਨੀ ਅੱਗੇ ਰੱਖ ਦਿੱਤੀ। ਗੁਜਰੀਏ ਵਿਧਵਾ ਹੋ ਜਾਏਂਗੀ। ਪਤੀ ਦਾ ਸਾਇਆ ਉਠ ਜਾਏਗਾ, ਦੁਨੀਆਂ ਦੀਆਂ ਭੈੜੀਆਂ ਨਜ਼ਰਾਂ ਤੇ ਉਂਗਲਾਂ ਤੇਰੇ ਵੱਲ ਉਠ ਜਾਣਗੀਆਂ! ਪਰ ਉਹਨਾਂ ਦੀ ਪਤਨੀ ਨੇ ਅੱਗੋਂ ਕਿਹਾ, ਮੇਰੇ ਮਾਲਕ, ਨਾਨਕ-ਨਿਰੰਕਾਰੀ ਦੀ ਜੋਤ, ਜੇ ਇਕ

ਗੁਜਰੀ ਦੇ ਸਿਰੋਂ ਪਤੀ ਦਾ ਸਾਇਆ ਉਠਿਆ, ਜੇ ਇਕ ਗੁਜਰੀ ਦੇ ਰੰਡੇਪੇ ਦੇ ਤੀਰ ਵੱਜਿਆ, ਮੇਰੀਆਂ ਭਾਰਤਵਰਸ਼ ਦੀਆਂ ਲੱਖਾਂ ਭੈਣਾਂ ਵਿਧਵਾ ਹੋਣੋਂ ਬਚ ਜਾਣ, ਜਿਨ੍ਹਾਂ ਦੇ ਪਤੀ ਤੁਸੀਂ ਬਚਾ ਸਕਦੇ ਹੋ, ਜਿਨ੍ਹਾਂ ਦੇ ਪਤੀ ਦੀ ਜ਼ਿੰਦਗੀ ਤੁਹਾਡੇ ਤੇ ਨਿਰਭਰ ਹੈ ਤਾਂ ਪਤੀ ਜੀ ਜਾਓ, ਇਕ ਗੁਜਰੀ ਨੂੰ ਭਾਵੇਂ ਬੇਸ਼ਕ ਵਿਧਵਾ ਕਰ ਦਿਓ, ਪਰ ਮੇਰੀਆਂ ਬਾਕੀ ਭੈਣਾਂ ਨੂੰ ਵਿਧਵਾ ਹੋਣੋਂ ਬਚਾ ਲਵੋ। ਜਦੋਂ ਗੁਰੂ ਜੀ ਨੇ ਆਪਣੇ ਪਰਿਵਾਰ ਨੂੰ ਗੁਰਮਤਿ ਦੇ ਰਸਤੇ ਤੇ ਚਲਦਾ ਵੇਖਿਆ ਤਾਂ ਗੁਰੂ ਜੀ ਨੇ ਕਿਰਪਾ ਰਾਮ ਨੂੰ ਕਿਹਾ, ਜਾ ਕੇ ਔਰੰਗਜ਼ੇਬ ਨੂੰ ਕਹਿ ਦੇ 'ਜੇਕਰ ਤੇਗ ਬਹਾਦਰ ਮੁਸਲਮਾਨ' ਹੋ ਜਾਵੇ, ਤਾਂ ਅਸੀਂ ਹਿੰਦੂ ਆਪੇ ਦੇ ਆਪੇ ਹੀ ਮੁਸਲਮਾਨ ਹੋ ਜਾਵਾਂਗੇ।' ਕਿੰਨੀ ਜ਼ਿੰਮੇਦਾਰੀ ਹੈ, ਸਿਰ ਤੇ ਕਿੰਨੀ ਵੱਡੀ ਪੰਡ ਚੁੱਕ ਲਈ।

ਆਪ ਆਗਰੇ ਤੋਂ ਗ੍ਰਿਫਤਾਰ ਹੋਏ ਤੇ ੧੪੦੦ ਘੋੜ-ਸਵਾਰ ਭੇਜਿਆ ਗਿਆ ਦਿੱਲੀਓਂ ਆਪ ਦੀ ਗ੍ਰਿਫਤਾਰੀ ਲਈ। ਦਿੱਲੀ ਲੈ ਆਂਦਾ ਤੇ ਸੀਖਾਂ ਵਾਲੇ ਪਿੰਜਰੇ ਵਿਚ ਪਾ ਦਿੱਤਾ ਤੇ ਉਸ ਪਿੰਜਰੇ ਵਿਚ ਨਾ ਖਲੋਇਆ ਜਾਏ, ਨਾ ਲੱਤਾਂ ਪਸਾਰ ਕੇ ਬੈਠਿਆ ਜਾਏ, ਨਾ ਉਥੇ ਕਰਵਟ ਬਦਲੀ ਜਾਏ। ਔਰ ਦੀਵਾਨ ਮਤੀਦਾਸ ਵੇਖ ਕੇ ਕਹਿਣ ਲੱਗੇ ਕਿ ਮੇਰੇ ਕੋਲੋਂ ਤੁਹਾਡੀ ਹਾਲਤ ਜਰੀ ਨਹੀਂ ਜਾਂਦੀ, ਤੁਸੀਂ ਕਹੋ ਤੇ ਲਾਹੌਰ ਦਾ ਤੇ ਦਿੱਲੀ ਦਾ ਟਾਕਰਾ ਕਰਵਾ ਦਿਆਂ। ਪਰ ਗੁਰੂ ਜੀ ਨੇ ਅੱਗੋਂ ਬਚਨ ਕਹੇ ਕਿ ਤੂੰ ਚਿੰਤਾ ਨਾ ਕਰ। ਜੇ ਮੈਨੂੰ ਇਸ ਪਿੰਜਰੇ ਵਿਚ ਪੰਝੀ ਵੇਰਾਂ ਵੀ ਬੈਠਣਾ ਪਵੇ ਤਾਂ ਮੈਂ ਬੈਠ ਜਾਵਾਂਗਾ। ਸ਼ਿਕਾਇਤ ਹੋਈ ਮਤੀ ਦਾਸ ਦੀ ਕਿ ਕਹਿ ਰਿਹਾ ਹੈ ਦਿੱਲੀ ਤੇ ਲਾਹੌਰ ਦਾ ਟਾਕਰਾ ਕਰਵਾ ਦੇਨੇ ਹਾਂ। ਤਾਂ ਕਾਜ਼ੀ ਨੇ ਕਿਹਾ ਗੁੱਸੇ ਹੋ ਕੇ, ਚਿੜ ਕੇ ਕਿ ਇਸ ਨੂੰ ਆਰੇ ਨਾਲ ਚੀਰ ਦਿੱਤਾ ਜਾਏ। ਜਿਵੇਂ ਲੱਕੜੀ ਦੇ ਦੋ ਫਾੜ ਕਰੀਦੇ ਨੇ, ਉਸੇ ਤਰ੍ਹਾਂ ਮਤੀ ਦਾਸ ਦੇ ਨਾਲ ਇਹੋ ਕੀਤਾ। ਲੇਕਿਨ ਕਾਜ਼ੀ ਨੇ ਕਿਹਾ ਜੇ ਤੂੰ ਬਖਸ਼ਾਉਣਾ ਚਾਹੁੰਦਾ ਹੈਂ ਆਪਣੇ ਆਪ ਨੂੰ, ਤਾਂ ਦੱਸ ਦੇ। ਤਾਂ ਮਤੀ ਦਾਸ ਨੇ ਸੱਧਰ ਭਰੀਆਂ ਨਜ਼ਰਾਂ ਨਾਲ ਕਾਜ਼ੀ ਤੇ ਗੁਰੂ ਜੀ ਨੂੰ ਵੀ ਵੇਖਿਆ। ਔਰ ਕਿਹਾ, ਮੈਨੂੰ ਚਾਹੀਦਾ ਹੈ ! ਔਰ ਜੋ ਕੁਝ ਵੀ ਮੈਨੂੰ ਚਾਹੀਦਾ ਹੈ ਮੈਂ ਮੰਗਣਾ ਚਾਹੁੰਦਾ ਹਾਂ। ਤਾਂ ਮਤੀ ਦਾਸ ਨੇ ਅੱਖਾਂ ਵਿੱਚ ਹੰਝੂ ਕੇਰ ਕੇ ਕਿਹਾ, "ਕਾਜ਼ੀ, ਮੈਨੂੰ ਹੀਰੇ ਨਹੀਂ ਚਾਹੀਦੇ, ਮੈਨੂੰ ਨੀਲਮ ਨਹੀਂ ਚਾਹੀਦੇ, ਮੈਨੂੰ ਉਚੇ ਦਰਜੇ ਨਹੀਂ ਚਾਹੀਦੇ।" ਤਾਂ ਕਾਜ਼ੀ ਕਹਿਣ ਲੱਗਾ, ਫਿਰ ਕੀ ਚਾਹੀਦਾ ਈ? ਮਤੀ ਦਾਸ ਕਹਿਣ ਲੱਗਾ, ਜਿੰਨਾ ਚਿਰ ਮੇਰੇ ਵਿਚ ਦਮ ਰਹੇ, ਜਿੰਨਾ ਚਿਰ ਮੈਂ ਜੀਉਂਦਾ ਰਹਾਂ ਤਾਂ ਓਨਾ ਚਿਰ ਮੇਰਾ ਮੂੰਹ ਮੇਰੇ ਪਿਆਰੇ ਗੁਰੂ ਵੱਲ ਰੱਖਣਾ, ਤਾਂਕਿ ਅੰਤ ਦੇ ਸਵਾਸਾਂ ਤੱਕ ਮੈਨੂੰ ਮੇਰਾ ਗੁਰੂ ਨਜ਼ਰ ਆਉਂਦਾ ਰਹੇ। ਮੈਨੂੰ ਗੁਰੂ ਦੇ ਦੀਦਾਰਾਂ ਤੋਂ ਵਾਂਝਾ ਨਾ ਕਰੀਂ। ਫਿਰ ਚੀਰ ਦਿੱਤਾ ਗਿਆ ਤੇ ਦੋ ਤਖਤੇ ਬਣਾ ਦਿੱਤੇ ਗਏ। ਔਰ ਉਸ ਵਕਤ ਜਾਪ ਸਾਹਿਬ ਦਾ ਪਾਠ ਚੱਲ ਰਿਹਾ ਸੀ। ਜਦੋਂ ਦੋਨੋਂ ਤਖਤੇ ਅਲੱਗ ਕੀਤੇ ਗਏ ਤਾਂ ਅੰਤ ਦੀਆਂ ਤੁਕਾਂ ਦੋਨੋਂ ਤਖਤਿਆਂ ਨੇ ਪੜ੍ਹੀਆਂ। ਫਿਰ ਜਦੋਂ ਸਲੋਕ ਆਇਆ ਤਾਂ ਦੋਨੋਂ ਤਖਤੇ ਆਪਸ ਵਿਚ

ਮਿਲ ਗਏ ਤੇ ਸਲੋਕ ਬੋਲਿਆ :

*"ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥"* (ਜਪੁਜੀ ਸਾਹਿਬ)

ਫਿਰ ਦੋਨੋਂ ਤਖਤਿਆਂ ਵਿਚੋਂ ਕੋਈ ਆਵਾਜ਼ ਨਹੀਂ ਆਈ ਤੇ ਮਤੀ ਦਾਸ ਜੀ ਸ਼ਹੀਦ ਹੋ ਗਏ। ਫਿਰ ਉਹਨਾਂ ਗੁਰੂ ਜੀ ਨੂੰ ਵੀ ਸ਼ਹੀਦ ਕਰਨਾ ਚਾਹਿਆ। ਜਦੋਂ ਜਲਾਦ ਗੁਰੂ ਜੀ ਤੇ ਤਲਵਾਰ ਚਲਾਉਣ ਲੱਗਾ ਤਾਂ ਗੁਰੂ ਜੀ ਹੱਸ ਪਏ। ਇਹ ਵੇਖ ਕੇ ਜਲਾਦ ਨੇ ਪੁੱਛਿਆ ਕਿ ਅੱਜ ਤੱਕ ਜਿਸ ਅੱਗੇ ਵੀ ਇਹ ਤਲਵਾਰ ਆਈ ਹੈ ਉਹ ਰੋਂਦਾ ਹੀ ਰਿਹਾ ਹੈ ਤੇ ਤੁਸੀਂ ਹੱਸਦੇ ਪਏ ਹੋ? ਬੜੀ ਆਲੌਕਿਕ ਜਿਹੀ ਗੱਲ ਹੈ ਕਿ ਤੁਸੀਂ ਹੱਸਦੇ ਪਏ ਹੋ, ਤੁਹਾਨੂੰ ਡਰ ਨਹੀਂ ਲੱਗਦਾ ਮੌਤ ਦਾ, ਤੁਹਾਨੂੰ ਕੋਈ ਭੈ-ਭੀਤ ਨਹੀਂ ਕਿ ਤੁਹਾਡੇ ਦੋ ਟੁਕੜੇ ਹੋ ਜਾਣਗੇ! ਤਾਂ ਗਰੀਬ-ਨਿਵਾਜ਼ ਕਹਿਣ ਲੱਗੇ, "ਜਲਾਦਾ! ਜਿਸ ਕਾਲਜੇ ਮੈਂ ਪੜ੍ਹਿਆਂ ਹਾਂ ਉਸ ਕਾਲਜ ਅੰਦਰ ਵੜਦਿਆਂ ਹੀ ਇਹੀ ਲਿਖਿਆ ਸੀ ਕਿ :

*"ਜਉ ਤਉ ਪ੍ਰੇਮ ਖੇਲਣ ਕਾ ਚਾਉ॥* (ਪੰਨਾ ੧੪੧੨)

ਗੁਰੂ ਜੀ ਕਹਿਣ ਲੱਗੇ, ਜੇ ਤੂੰ ਮੇਰੇ ਤੇ ਤਲਵਾਰ ਚਲਾਏਂਗਾ ਤਾਂ ਮੈਨੂੰ ਬਿਲਕੁਲ ਡਰ ਨਹੀਂ ਆਏਗਾ। ਨਾਲੇ ਲੋਕਾਂ ਨੂੰ ਵੀ ਪਤਾ ਚਲ ਜਾਏਗਾ ਕਿ ਗੁਰੂ ਤੇਗ ਬਹਾਦਰ ਸੱਚਾ ਹੈ ਕਿ ਝੂਠਾ ਹੈ। ਹਜ਼ੂਰ ਦੇ ਕੋਲ ਕੇਵਲ ਇਕ ਕਛਹਿਰਾ ਸੀ ਤੇ ਸਿਰ ਤੇ ਛੋਟੀ ਦਸਤਾਰ ਸੀ। ਔਰ ਬਾਕੀ ਦੇ ਸਾਰੇ ਕਪੜੇ ਉਸ ਵਕਤ ਦੀ ਹਕੂਮਤ ਨੇ ਉਤਾਰ ਦਿੱਤੇ ਸਨ। ਨੰਗਾ ਕਰਕੇ ਗੁਰੂ ਜੀ ਨੂੰ ਚਾਂਦਨੀ ਚੌਂਕ ਵਿਚ ਖੜਾ ਕਰ ਦਿੱਤਾ ਸੀ! ਔਰ ਹਜ਼ਾਰਾਂ ਲੋਕੀਂ ਡੌਂਡੀ ਪਿੱਟ ਕੇ ਬੁਲਾਏ ਗਏ ਸਨ ਕਿ ਉਹ ਵੇਖੋ ਤੁਹਾਡਾ ਗੁਰੂ ਸ਼ਹੀਦ ਹੋਣ ਚੱਲਿਆ ਜੇ। ਫਿਰ ਜਲਾਦ ਨੇ ਗੁਰੂ ਜੀ ਨੂੰ ਚਾਂਦਨੀ ਚੌਂਕ ਵਿਚ ਲਿਜਾ ਕੇ ਤਲਵਾਰ ਨਾਲ ਧੜ ਨਾਲੋਂ ਸੀਸ ਜੁਦਾ ਕਰ ਦਿੱਤਾ, ਜਿਸ ਨਾਲ ਗੁਰੂ ਜੀ ਜੋਤੀ ਜੋਤ ਸਮਾਂ ਗਏ ਤੇ ਉਹਨਾਂ ਨੇ ਲੋਕਾਂ ਲਈ ਆਪਣੀ ਸ਼ਹੀਦੀ ਕਰਵਾਈ।

ਸੋ ਸਾਨੂੰ ਗੁਰੂ ਜੀ ਦੀ ਸ਼ਹੀਦੀ ਤੋਂ ਇਹੀ ਸਿੱਖਿਆ ਲੈਣੀ ਚਾਹੀਦੀ ਹੈ ਕਿ ਸਾਨੂੰ ਕਿਸੇ ਵਕਤ ਆਪਣੀ ਜ਼ਿੰਦਗੀ ਤੋਂ ਜ਼ਿਆਦਾ ਦੂਜਿਆਂ ਲਈ ਵੀ ਸੋਚਣਾ ਚਾਹੀਦਾ ਹੈ। ਸਾਨੂੰ ਵੀ ਗੁਰੂ ਜੀ ਦੇ ਬੱਚਿਆਂ, ਤੇ ਪਤਨੀ ਵਾਂਗੂੰ ਗੁਰਮਤਿ ਦੇ ਰਾਹ ਤੇ ਚੱਲਣਾ ਚਾਹੀਦਾ ਹੈ। ਸਾਨੂੰ ਵੀ ਮਤੀ ਦਾਸ ਵਾਂਗੂੰ ਦੂਜਿਆਂ ਵਾਸਤੇ ਕੁਰਬਾਨੀ ਦੇਣੀ ਚਾਹੀਦੀ ਹੈ। ਕਿਉਂਕਿ ਕੁਰਬਾਨੀ ਦੇਣਾ ਹੀ ਜ਼ਿੰਦਗੀ ਦੀ ਸੱਚੀ ਜਿੱਤ ਹਾਸਿਲ ਕਰਨਾ ਹੈ।



# ਰੱਬ ਦੁੱਖਾਂ ਵਿੱਚ ਹੈ

*"ਦੇਖਨਿ ਆਯੋ ਜਗਤ ਤਮਾਸਾ॥*
*"ਦੇਖਨਿ ਆਯੋ ਜਗਤ ਤਮਾਸਾ॥*
*ਜਗਤ ਤਮਾਸਾ ਦੇਖਨਿ ਆਯੋ,*
*ਜਗਤ ਤਮਾਸਾ ਦੇਖਨਿ ਆਯੋ॥"*

(ਦਸਮ ਗ੍ਰੰਥ, ਪੰਨਾ ੫੭)

ਮੇਰੀਓ ਧੀਓ, ਬੱਚੀਓ, ਭੈਣੋਂ! ਆਹ ਗੱਲ ਸਿੱਧੀ ਤੁਹਾਡੇ ਨਾਲ ਤੁਅੱਲਕ ਰੱਖਦੀ ਹੈ। ਮੈਂ ਯੁਗ ਪੁਰਸ਼ ਨੂੰ ਪੜ੍ਹਿਆ ਹੈ, ਔਰ ਕਈ ਵੇਰਾਂ ਪੜ੍ਹਿਆ ਹੈ। ਉਹਦੇ ਵਿਚ ਉਹ ਇਕ ਗੱਲ ਕਹਿ ਗਿਆ ਹੈ ਜਿਸ ਨਾਲ ਰੌਂਗਟੇ ਖੜੇ ਹੋ ਜਾਂਦੇ ਨੇ, ਰੌਂਗਟੇਂ। ਅਜੇ ਗੱਲ ਦੀ ਗੱਲ ਹੈ ਕਿ ਬੀਬੀ ਲਾਡੋ, ਨਿੱਕੇ ਸਾਹਿਬਜ਼ਾਦਿਆਂ ਨੂੰ ਸੱਜੇ-ਖੱਬੇ ਚੁੱਕ ਕੇ ਕਈ ਘੰਟੇ ਬਾਣੀ ਪੜ੍ਹਦੀ ਰਹਿੰਦੀ ਸੀ ਤੇ ਸਾਹਿਬਜ਼ਾਦੇ ਸੁਣਦੇ ਰਹਿੰਦੇ ਸਨ। ਇੰਨਾ ਪਿਆਰ ਸੀ ਉਹਨਾਂ ਵਿਚ। ਔਰ ਜੇ ਕਿਤੇ ਜ਼ਰਾ ਕੁ 'ਬੀਬੀ ਲਾਡੋਂ' ਕਿਤੇ ਲਾਂਭੇ ਹੋ ਜਾਵੇ ਤਾਂ ਦੋਨੋਂ ਸਾਹਿਬਜ਼ਾਦੇ ਚਾਰ-ਚੁਫੇਰੇ ਪਰੇਸ਼ਾਨ ਹੋ ਕੇ ਵੇਖਦੇ ਸਨ ਤੇ ਪੁੱਛਦੇ ਸਨ ਆਪਣੇ ਪਿਤਾ ਕੋਲੋਂ, ਆਪਣੀ ਮਾਂ ਲਾਡੋ ਬਾਰੇ। ਅਜੇ ਗੱਲ ਦੀ ਗੱਲ ਹੈ ਖਿਡਾਵੀ ਬੀਬੀ ਲਾਡੋ ਹੈ ਤੇ ਮਾਨ ਸਿੰਘ ਜੀ ਘੋੜਾ ਬਣ ਜਾਂਦੇ ਸਨ ਤੇ ਸਾਹਿਬਜ਼ਾਦਿਆਂ ਨੂੰ ਆਪਣੇ ਉਪਰ ਚੁੱਕ ਲੈਂਦੇ ਸਨ। ਔਰ ਕਈ-ਕਈ ਘੰਟੇ ਉਹਨਾਂ ਨੂੰ ਝੂਟੇ ਦਿੰਦੇ ਰਹਿੰਦੇ ਸਨ। ਅਚਾਨਕ ਇਹਨਾਂ ਨੂੰ ਆਨੰਦਪੁਰ ਛੱਡਣਾ ਪੈ ਗਿਆ ਤੇ ਮੀਂਹ ਵਰ੍ਹ ਪਿਆ। ਔਰ ਕੁਦਰਤੀ ਨਦੀ ਵਿਚ ਹੜ੍ਹ ਆ ਗਿਆ। ਔਰ ਗੁਰੂ ਗੋਬਿੰਦ ਸਿੰਘ ਨੇ ਭਾਈ ਸੰਤ ਸਿੰਘ ਜੀ ਨੂੰ ਕਿਹਾ ਕਿ ਟਾਈਮ ਕੁਝ ਅਲਬੇਲਾ ਜਿਹਾ ਜਾਪਦਾ ਹੈ, ਅਲਬੇਲਾ ਜਿਹਾ। ਅਗੋਂ ਸੰਤ ਸਿੰਘ ਨੇ ਕਿਹਾ ਹਾਂ ਮਹਾਰਾਜ! ਤੇ ਤਿੰਨ ਪਹਿਰ ਰਾਤ ਮੁੱਕ ਗਈ ਹੈ ਤੇ ਚੌਥਾ ਪਹਿਰ ਲੱਗ ਗਿਆ ਹੈ। ਤਾਂ ਗਰੀਬ ਨਿਵਾਜ਼ ਨੇ ਆਖਿਆ, "ਭਾਈ ਸੰਤ ਸਿੰਘਾ! ਬੈਠ ਜਾਉ, ਤੇ ਆਸਾ ਦੀ ਵਾਰ ਦਾ ਕੀਰਤਨ ਕਰੋ।" ਲੇਕਿਨ ਭਾਈ ਸੰਤ ਸਿੰਘ ਜੀ ਨੇ ਆਖਿਆ ਕਿ ਪਿਛੇ ਤਾਂ ਟਿੱਡੀ ਦਲ ਦੁਸ਼ਮਣ ਆ ਰਿਹਾ ਹੈ ਔਰ ਅੱਗੇ ਦਰਿਆ, ਜਿਸ ਵਿਚ ਹੜ੍ਹ ਆਇਆ ਹੋਇਆ ਹੈ। ਪੱਤਾ-ਪੱਤਾ ਵੈਰੀ ਹੈ, ਮਹਾਰਾਜ! ਕਿਸੇ ਤਰ੍ਹਾਂ ਦਰਿਆ ਪਾਰ ਕਰ ਲਵੋ ਤੇ ਫਿਰ ਆਸਾ ਦੀ ਵਾਰ ਦਾ ਕੀਰਤਨ ਵੇਖਿਆ ਜਾਵੇਗਾ। ਨਹੀਂ

ਤਾਂ ਇਥੇ ਸਭ ਬੈਠੇ ਸ਼ਹੀਦ ਹੋ ਜਾਵਾਂਗੇ। ਲੇਕਿਨ ਗਰੀਬ-ਨਿਵਾਜ਼ ਨੇ ਇਸ ਮੌਕੇ ਇਹ ਅੱਖਰ ਵਰਤੇ ਸਨ:

*"ਜੇ ਵੇਲਾ ਵਖਤੁ ਵੀਚਾਰੀਐ*
*ਤਾ ਕਿਤੁ ਵੇਲਾ ਭਗਤਿ ਹੋਇ॥* (ਪੰਨਾ ੩੫)

ਅਰਥਾਤ ਸਮਾਂ ਤੇ ਨਹੀਂ ਨਾ ਲੱਭਣਾ, ਇਸ ਲਈ ਭਾਈ ਸੰਤ ਸਿੰਘ ਜੀ ਬੈਠ ਜਾਵੋ! ਤਾਂ ਸੰਤ ਸਿੰਘ ਜੀ ਕਹਿਣ ਲੱਗੇ, ਮਹਾਰਾਜ ! ਖਾਲਸਾ ਸ਼ਹੀਦ ਹੋ ਜਾਏਗਾ। ਤੇ ਗੁਰੂ ਗੋਬਿੰਦ ਸਿੰਘ ਜੀ ਸੁਣ ਕੇ ਕਹਿਣ ਲੱਗੇ, ਇਸ ਤੋਂ ਹੋਰ ਅਗਾਂਹ ਖਾਲਸੇ ਨੇ ਲੈਣਾ ਵੀ ਕੀ ਹੈ? ਜੇ ਕੀਰਤਨ ਕਰਦਿਆਂ-ਕਰਦਿਆਂ ਸ਼ਹੀਦ ਹੋ ਜਾਏ। ਆਸਾ ਦੀ ਵਾਰ ਦਾ ਕੀਰਤਨ ਹੋਇਆ ਤੇ ਨਦੀ ਪਾਰ ਹੁੰਦਿਆਂ ਖਾਲਸਾ ਖੇਰੂੰ-ਖੇਰੂੰ ਹੋ ਗਿਆ। ਛੋਟੇ ਸਾਹਿਬਜ਼ਾਦੇ ਤੇ ਦਾਦੀ ਮਾਂ ਨਾਲੋਂ ਵਿਛੜ ਗਏ। ਰਾਤ ਹਨੇਰੀ, ਮੀਂਹ ਦਾ ਵਰ੍ਹਨਾ ਤੇ ਠੰਢੀ ਹਵਾ ਔਰ ਕੋਲ ਕੋਈ ਵੀ ਗਰਮ ਕੱਪੜਾ ਨਹੀਂ! ਰਸਤਾ ਬੜਾ ਲੰਬਾ ਹੈ ਤੇ ਗੰਗੂ ਦਾ ਘਰ ਵੀ ਬੜੀ ਦੂਰ ਹੈ। ਔਰ ਯੁਗ ਪੁਰਸ਼ ਵਾਲਾ ਇਕ ਹੋਰ ਬਚਨ ਲਿਖ ਗਿਆ ਹੈ ਕਿ ਜਿੰਨਾ ਚਿਰ ਗੰਗੂ ਦੇ ਘਰ ਤਕ ਨਹੀਂ ਪਹੁੰਚੇ, ਓਨਾ ਚਿਰ ਸਾਹਿਬਜ਼ਾਦੇ ਤੁਰੇ ਗਏ, ਮੀਂਹ ਵਰ੍ਹਦਾ ਗਿਆ। ਮਾਸੂਮ ਜਿੰਦੜੀਆਂ, ਰੇਸ਼ਮਾਂ ਵਿਚ ਲਪੇਟੀਆਂ ਰਹਿਣ ਵਾਲੀਆਂ ਵੇਲੇ ਸਿਰ ਖੁਰਾਕ ਖਾਣ ਵਾਲੇ ਮਾਸੂਮ ਬੱਚੇ! ਪਰ ਗੰਗੂ ਦੇ ਘਰ ਤਕ ਪਹੁੰਚਦਿਆਂ ਉਹਨਾਂ ਇਹ ਨਹੀਂ ਕਿਹਾ ਕਿ ਮਾਂ ਜੀ, ਦਾਦੀ ਮਾਂ ਜੀ, ਅਸੀਂ ਹੁਣ ਥੱਕ ਗਏ ਹਾਂ, ਸਾਨੂੰ ਥੋੜਾ ਜਿਹਾ ਆਰਾਮ ਕਰਨ ਦਿਉ। ਜਾਂ ਇਹ ਸਾਨੂੰ ਥੋੜਾ ਜਿਹਾ ਆਰਾਮ ਕਰਨ ਦਿਉ। ਜਾਂ ਇਹ ਆਖਿਆ ਹੋਵੇ ਕਿ ਮਾਂ ਜੀ, ਸਾਨੂੰ ਹੁਣ ਪਿਆਸ ਲੱਗ ਗਈ ਹੈ ਤੇ ਸਾਨੂੰ ਕਿਤੋਂ ਪਾਣੀ ਦਾ ਘੁੱਟ ਪਿਆ ਦਿਉ! ਗੰਗੂ ਦੇ ਘਰ ਤਕ ਪਹੁੰਚਦਿਆਂ ਮਾਸੂਮ ਜਿੰਦੜੀਆਂ ਨੇ ਮੁਕਾਬਲਾ ਨਹੀਂ ਕੀਤਾ ਕਿ ਮਾਂ! ਸਾਨੂੰ ਭੁੱਖ ਲੱਗੀ ਹੈ, ਸਾਨੂੰ ਕੁਝ ਖਾਣ ਵਾਸਤੇ ਦੇ ਦਿਓ! ਬਲਕਿ ਮਸਤੀ ਨਾਲ ਤੁਰੇ ਗਏ, ਤੇ ਦਾਦੀ ਮਾਂ ਦੀ ਸੱਜੀ-ਖੱਬੀ ਉਂਗਲੀ ਫੜੀ ਹੋਈ ਹੈ। ਗੰਗੂ ਦੇ ਘਰ ਤਕ ਪਹੁੰਚ ਗਏ ਤੇ ਦਰੋਗੇ ਦੇ ਘਰ ਅਉਣ ਤੋਂ ਪਹਿਲਾਂ ਗੁਜਰੀ ਮਾਂ ਨੇ ਸਾਹਿਬਜ਼ਾਦਿਆਂ ਨੂੰ ਇਸ਼ਨਾਨ ਕਰਵਾਇਆ ਠੰਢੇ ਬੁਰਜ ਵਿਚ ! ਤੇ ਬੱਚਿਆਂ ਨਾਲ ਗੱਲੀਂ ਪੈ ਗਈ, ਪੁੱਤਰੋ, ਮੇਰੀ ਰੀਝ ਹੈ, ਮੇਰਾ ਇਹ ਚਾਅ ਹੈ ਕਿ ਅੱਜ ਮੈਂ ਪੰਜਾਂ ਬਾਣੀਆਂ ਦਾ ਨਿਤਨੇਮ ਮੈਂ ਤੁਹਾਨੂੰ ਆਪ ਸੁਣਾਵਾਂ। ਤੁਸੀਂ ਸਰੋਤੇ ਬਣ ਕੇ ਬੈਠੋ ਤੇ ਪੰਜਾਂ ਬਾਣੀਆਂ ਦਾ ਪਾਠ ਮੈਂ ਤੁਹਾਨੂੰ ਆਪ ਸੁਣਾਵਾਂ।

ਪੰਥ ਦੀਓ ਬੱਚੀਓ! ਗੁਰੂ ਗੋਬਿੰਦ ਸਿੰਘ ਸਾਹਿਬ ਦੀ ਸਪੁੱਤਰੀਓ, ਕਦੇ ਉਹ ਭਾਗਾਂ ਵਾਲਾ ਦਿਨ ਆਵੇਗਾ ਕਿ ਤੂੰ ਮਾਤਾ ਗੁਜਰੀ ਦੀ ਨਕਲ ਕਰਕੇ ਆਪਣੇ ਬੱਚੇ ਦੇ ਕੰਨਾਂ ਵਿਚ ਜਾਪ ਦਾ ਪਾਠ ਪਾਉਂਦੀ ਹੋਵੇਂ। ਕਦੇ ਉਹ ਵੇਲਾ ਆਵੇਗਾ ਕਿ ਤੂੰ ਆਪਣੇ ਬੱਚੇ ਨੂੰ ਗੋਦ

ਵਿਚ ਲੈ ਕੇ ਆਸਾ ਦੀ ਵਾਰ ਦਾ ਪਾਠ ਸੁਣਾਉਂਦੀ ਹੋਵੇਂ! ਕਿਉਂ ਭੁਲਾ ਦਿੱਤੀ ਤੂੰ ਮਰਿਯਾਦਾ! ਕਿਉਂ ਤੇਰੀ ਔਲਾਦ ਕਿਸੇ ਹੋਰ ਪਾਸੇ ਤੁਰ ਪਈ, ਕੀ ਇਹ ਤੇਰੀ ਕਮਜ਼ੋਰੀ ਨਹੀ? ਸਾਹਿਬਜ਼ਾਦੇ ਬੈਠਾ ਲਏ ਤੇ ਪੰਜਾਂ ਬਾਣੀਆਂ ਦਾ ਨਿਤਨੇਮ ਮਾਂ ਗੁਜਰੀ ਨੇ ਆਪ ਕੀਤਾ, ਬੱਚਿਆਂ ਨੂੰ ਆਪ ਸੁਣਾਇਆ। ਓਨੇ ਚਿਰ ਨੂੰ ਦਰੋਗਾ ਆ ਗਿਆ ਤੇ ਆਵਾਜ਼ ਮਾਰੀ ਤੇ ਮਾਨ ਸਿੰਘ ਜੀ ਜ਼ੋਰ ਕਹਿੰਦੇ ਮੈਂ ਅੱਖਰ ਪੜ੍ਹੇ ਨੇ ਇਤਿਹਾਸ ਦੇ— ਮਾਂ ਗੁਜਰੀ ਕਹਿਣ ਲੱਗੀ, "ਬੇਟਾ! ਅੱਜ ਕੋਈ ਦਿਨ ਚੰਗਾ ਨਹੀਂ ਜਾਪਦਾ। ਸੂਰਜ ਦੀਆਂ ਕਿਰਨਾਂ ਅੱਜ ਮੈਨੂੰ ਕੁਝ ਭੈੜੀਆਂ ਜਾਪਦੀਆਂ ਨੇ। ਔਰ ਮੈਂ ਤੁਹਾਡੇ ਨਾਲ ਇਕ ਦੋ ਗੱਲਾਂ ਕਰਨੀਆਂ ਚਾਹੁੰਦੀ ਹਾਂ।" ਸਾਹਿਬਜ਼ਾਦੇ ਕਹਿਣ ਲੱਗੇ, ਦੱਸੋ ਮਾਤਾ ਜੀ! ਹੁਕਮ ਕਰੋ, ਕੀ ਆਖਣਾ ਚਾਹੁੰਦੇ ਹੋ, ਕੀ ਕਹਿਣਾ ਚਾਹੁੰਦੇ ਹੋ? ਇੰਨੇ ਚਿਰ ਨੂੰ ਦਰੋਗਾ ਆ ਗਿਆ ਤੇ ਬੜੇ ਰੋਅਬ ਨਾਲ ਕਿਹਾ ਕਿ ਕਾਕੇ ਮੇਰੇ ਹਵਾਲੇ ਕਰ ਦੇ? ਤੇ ਮਾਤਾ ਗੁਜਰੀ ਕਹਿਣ ਲੱਗੇ, ਇਹ ਆਪਣੇ ਕਿਸੇ ਕੰਮ ਆਏ ਨੇ, ਇਹਨਾਂ ਆਪਣਾ ਫਰਜ਼ ਅਦਾ ਕਰਨਾ ਹੈ, ਲੈ ਜਾ। ਪਰ ਇਕ ਗੱਲ ਮੈਂ ਤੇਰੇ ਕੋਲੋਂ ਪੁਛਦੀ ਹਾਂ ਦਰੋਗਿਆ! ਤੁਹਾਡੇ ਘਰ ਦੇ ਵਿਹੜੇ ਵਿਚ ਨਿੱਕੇ-ਨਿੱਕੇ ਬਾਲ ਨਹੀਂ ਖੇਡਦੇ? ਤੁਸੀਂ ਕਦੇ ਉਹਨਾਂ ਬੱਚਿਆਂ ਨਾਲ ਆਪਣੀ ਛਾਤੀ ਜੋੜ ਕੇ ਉਹਨਾਂ ਦਾ ਸਿਰ ਮੂੰਹ ਚੁੰਮ ਕੇ ਪਿਆਰ ਕਰਕੇ ਨਹੀਂ ਵੇਖਿਆ? ਤੁਹਾਨੂੰ ਨਿੱਕੇ-ਨਿੱਕੇ ਬਾਲ ਰੱਬ ਦੀ ਜਾਤ ਨਹੀਂ ਜਾਪਦੇ? ਮਾਂ ਨੇ ਕੋਈ ਦੋ-ਚਾਰ ਸ਼ਬਦ ਬੋਲੇ ਤੇ ਦਰੋਗੇ ਦੇ ਨੇਤਰ ਭਰ ਗਏ ਤੇ ਕਹਿਣ ਲੱਗਾ, "ਮਾਂ, ਤੇਰੇ ਚਲਾਏ ਹੋਏ ਤੀਰ ਮੇਰੇ ਕਲੇਜੇ ਵਿਚ ਵੱਜੇ ਨੇ, ਪਰ ਪਾਪੀ ਪੇਟ ਮੇਰੀ ਕੋਈ ਪੇਸ਼ ਨਹੀਂ ਜਾਣ ਦਿੰਦਾ, ਇਸ ਲਈ ਬੱਚੇ ਮੇਰੇ ਹਵਾਲੇ ਕਰ ਦਿਉ!" ਦਰੋਗੇ ਦੇ ਹਵਾਲੇ ਕਰਦਿਆਂ ਮਾਂ ਕਹਿਣ ਲੱਗੀ, ਬੇਟਾ!

***"ਦੁਸ਼ਟ ਤਸੀਹੇ ਦੇਹ ਘਨੇਰੇ"***

ਅੱਜ ਦੁਸ਼ਟਾਂ ਨੇ, ਅੱਜ ਪਾਪੀ ਹਤਿਆਰਿਆਂ ਨੇ ਤੁਹਾਨੂੰ ਬੜੇ ਤਸੀਹੇ ਦੇਣੇ ਨੇ! ਔਰ ਪੁੱਤ ਜਦੋਂ ਤੁਹਾਡੇ ਕੋਲੋਂ ਦੁੱਖ ਝੱਲੇ ਨਾ-ਨਾ ਜਾਣ, ਕਿਉਂਕਿ ਜਿੰਦੜੀਆਂ ਤੁਹਾਡੀਆਂ ਕੋਮਲ ਜੋ ਹੋਈਆਂ ਤੇ ਜਦੋਂ ਤੁਹਾਡੀ ਜਰਨ-ਸ਼ਕਤੀ ਤੋਂ ਦੁੱਖ ਅਗਾਂਹ ਵੱਧ ਜਾਣ, ਜਰੇ ਨਾ ਜਾਣ ਤਾਂ ਮੈਂ ਇਕ ਸਲਾਹ ਦੇਣ ਲੱਗੀ ਹਾਂ, ਭੁੱਲ ਨਾ ਜਾਇਓ:

***"ਦੁਸ਼ਟ ਤਸੀਹੇ ਦੇਹ ਘਨੇਰੇ। ਉਦੋਂ ਬਚਨ ਸੁਮਰਨੇ ਦਾਦੇ ਕੇਰੇ।"***

ਅਰਥਾਤ ਉਸ ਵੇਲੇ ਆਪਣੇ ਦਾਦੇ ਦੇ ਬਚਨ ਯਾਦ ਕਰਿਓ, ਤੁਹਾਡੇ ਦਾਦੇ ਦੇ ਬਚਨ ਹੀ ਤੁਹਾਡੀ ਸਹਾਇਤਾ ਕਰਨਗੇ, ਇਸੇ ਨਾਲ ਹੀ ਤੁਹਾਨੂੰ ਰੋਸ਼ਨੀ ਔਰ ਤਾਕਤ ਮਿਲੇਗੀ।

ਬੱਚੇ ਦਰੋਗੇ ਦੇ ਹਵਾਲੇ ਕਰ ਦਿੱਤੇ ਗਏ ਤੇ ਬੱਚਿਆਂ ਨੇ ਤੁਰਦਿਆਂ-ਤੁਰਦਿਆਂ ਦੋ ਬਚਨ ਕਹੇ ਸਨ:

***"ਤਨ ਚਿੰਤਾ ਕਛੁ ਨਾਹੀ ਹਮਾਰੀ,***

ਅਰਥਾਤ ਅਸੀਂ ਚੱਲੇ ਹਾਂ ਦੁਸ਼ਮਣਾਂ ਦੇ ਦਰਬਾਰ ਤੇ ਸਾਨੂੰ ਆਪਣੇ ਤਨ ਦੀ ਕੋਈ ਚਿੰਤਾ ਨਹੀਂ, ਆਪਣੇ ਤਨ ਦਾ ਕੋਈ ਫਿਕਰ ਨਹੀਂ, ਆਪਣੀ ਜਾਨ ਦਾ ਸਾਨੂੰ ਕੋਈ ਗਮ ਨਹੀਂ ਤੇ ਇਹ ਸੁਣ ਕੇ ਮਾਂ ਨੇ ਪੁਛਿਆ, ਫਿਰ ਤੁਹਾਨੂੰ ਚਿੰਤਾ ਕਾਹਦੀ ਹੈ? ਤੇ ਨਿੱਕੀਆਂ-ਨਿੱਕੀਆਂ ਮਾਸੂਮ ਜਿੰਦੜੀਆਂ ਨੇ ਆਪਣੀ ਦਾਦੀ ਮਾਂ ਵੱਲ ਵੇਖ ਕੇ ਇਹ ਕਿਹਾ ਸੀ:

***"ਤਨ ਚਿੰਤਾ ਕਛੁ ਨਾਹੀ ਹਮਾਰੀ,***
***ਪਾਛੈ ਤਵ ਚਿੰਤਾ ਉਰਭਾਰੀ।"***

ਇਸ ਪੰਕਤੀ ਦੇ ਅਰਥ ਸਨ ਕਿ ਸਾਡੇ ਜਾਣ ਪਿਛੋਂ ਤੁਹਾਡੇ ਨਾਲ ਕੀ ਬੀਤੇਗੀ ਮਾਂ ਜੀ ! ਤੁਹਾਡੇ ਨਾਲ ਕਿੱਦਾਂ ਦਾ ਵਰਤਾਅ ਕਰਨਗੇ ਮਾਂ ਜੀ ! ਸਾਨੂੰ ਤਾਂ ਇਹ ਚਿੰਤਾ ਹੈ, ਆਪਣੀ ਚਿੰਤਾ ਤਾਂ ਸਾਨੂੰ ਕੋਈ ਨਹੀਂ।

***"ਤਨ ਚਿੰਤਾ ਕਛੁ ਨਾਹੀ ਹਮਾਰੀ,***
***ਪਾਛੈ ਤਵ ਚਿੰਤਾ ਉਰਭਾਰੀ।***
***ਇਮ ਕੇ ਲਾਲ ਉਠਹਿ ਤਿਸੁ ਬੇਰੇ।"***

ਇਉਂ ਗੱਲਾਂ ਕਰਦੇ-ਕਰਦੇ ਬੱਚੇ ਉਠ ਖਲੋਤੇ, ਨਿੱਕੇ-ਨਿੱਕੇ ਮਾਸੂਮ ਉਠ ਖਲੋਤੇ।

***"ਫਿਰੈ ਮਾਤ ਕੈ ਚਾਰ ਚੁਫੇਰੇ"***

ਜਿਵੇਂ ਪੁਜਾਰੀ ਆਪਣੇ ਦੇਵਤੇ ਦੀ ਪੂਜਾ ਕਰਦਾ ਹੈ, ਉਸੇ ਤਰ੍ਹਾਂ ਇਨ੍ਹਾਂ ਵੀ ਆਪਣੀ ਦਾਦੀ ਮਾਂ ਦੀ ਪੂਜਾ ਕੀਤੀ, ਪ੍ਰਕਰਮਾ ਕੀਤੀ।

***"ਇੱਕਮ ਕੇ ਲਾਲ ਉਠਹਿ ਤਿਸੁ ਬੇਰੇ,***
***ਫਿਰੈ ਮਾਤ ਕੈ ਚਾਰ ਚੁਫੇਰੇ।"***

ਪ੍ਰਕਰਮਾ ਕਰਕੇ, ਮੱਥਾ ਟੇਕ ਕੇ, ਦਾਦੀ ਮਾਂ ਕੋਲੋਂ ਅਸ਼ੀਰਵਾਦ ਲੈ ਕੇ ਤੇ ਦਰਬਾਰ ਵਿਚ ਆ ਗਏ। ਅਸੀਂ ਤਾਂ ਹੁਣ ਚੰਗੇ ਭਲੇ ਕੜਾਹ ਖਾਂਦੇ, ਮੁਰਗੇ ਮੱਛੀਆਂ ਖਾਂਦੇ ਫਤਹਿ ਨਹੀਂ ਨਾ ਬੁਲਾ ਸਕਦੇ! ਉਹੋ ਨਿੱਕੇ ਸਾਹਿਬਜ਼ਾਦਿਆਂ ਨੇ ਜਿਸ ਦਰਬਾਰ ਵਿਚ ਪੇਸ਼ ਹੋਣਾ ਸੀ, ਉਥੇ ਪਹਿਲਾਂ ਜਾਂਦਿਆਂ ਇਹੀ ਕਿਹਾ ਖਾਨ ਜੀ—

***"ਵਾਹਿਗੁਰੂ ਜੀ ਕਾਂ ਖਾਲਸਾ,***
***ਵਾਹਿਗੁਰੂ ਜੀ ਕੀ ਫਤਹਿ॥"***

ਇਹ ਸੁਣ ਕੇ ਖਾਨ ਨੂੰ ਪੰਜੀਂ ਕੱਪੜੀਂ ਅੱਗ ਲੱਗ ਗਈ ਤੇ ਕਹਿਣ ਲੱਗਾ, ਫਤਹਿ ਬੁਲਾਉਂਦੇ ਹੋ? ਡਰ ਨਹੀਂ ਜੇ ਆਉਂਦਾ, ਟੁੱਕੜੇ ਹੋ ਜਾਣਗੇ। ਤੁਸੀਂ ਸੱਪ ਦੇ ਬੱਚੇ ਸੱਪ ਹੋ,

ਤੇ ਸੱਪ ਦੀ ਅੰਸ ਨਹੀਂ ਰਹਿਣ ਦਿੱਤੀ ਜਾਏਗੀ। ਔਰ ਖਾਨ ਇਥੋਂ ਤਕ ਵੀ ਕਹਿਣ ਲੱਗਾ ਕਿ ਸਾਡੇ ਕੋਲ ਜਲਾਦ ਬੈਠੇ ਨੇ ਤਿੱਖੀਆਂ ਛੁਰੀਆਂ ਵਾਲੇ, ਤੁਹਾਨੂੰ ਵੱਢ ਦਿੱਤਾ ਜਾਏਗਾ! ਇਹ ਫਿਰ ਨਿਰਾ ਦਬਕਾ ਨਹੀਂ ਸੀ, ਬਲਕਿ ਸਾਹਿਬਜ਼ਾਦਿਆਂ ਨੂੰ ਦੀਵਾਰ ਵਿਚ ਖੜੇ ਕਰ ਦਿੱਤਾ ਗਿਆ। ਫਿਰ ਦੋਨਾਂ ਜਲਾਦਾਂ ਨੇ ਇੱਟਾਂ ਲਾਉਣੀਆਂ ਸ਼ੁਰੂ ਕਰ ਦਿੱਤੀਆਂ। ਕਈ ਇਤਿਹਾਸਾਂ ਵਿਚ ਜ਼ਿਕਰ ਆਇਆ ਹੈ ਕਿ ਜਦੋਂ ਗੋਡਿਆਂ ਤਕ ਇੱਟਾਂ ਲਾਈਆਂ ਗਈਆਂ ਤੇ ਅੱਗੋਂ ਇੱਟ ਭੰਨਣ ਦੀ ਥਾਂ ਗੋਡੇ ਦੀ ਚੱਪਨੀ ਭੰਨ ਦਿੱਤੀ ਗਈ, ਪਰ ਇੱਟ ਨਹੀਂ ਭੰਨੀ। ਇਹਨਾਂ ਨੂੰ ਜਿੰਦੜੀਆਂ ਨਾਲੋਂ ਇੱਟਾਂ ਪਿਆਰੀਆਂ ਲੱਗੀਆਂ। ਔਰ ਜਦੋਂ ਇੱਟਾਂ ਪਹੁੰਚ ਗਈਆਂ ਗਲੇ ਤਕ ਤਾਂ ਵੱਡੇ ਭਰਾ ਦੀਆਂ ਅੱਖਾਂ ਵਿਚ ਅੱਥਰੂ ਆ ਗਏ। ਇਹ ਵੇਖ ਕੇ ਨਿੱਕੇ ਨੇ ਪੁੱਛਿਆ, ਵੀਰ ! ਗੁਰੂ ਗੋਬਿੰਦ ਸਿੰਘ ਦਾ ਪੁੱਤਰ ਹੋ ਕੇ ਰੋਂਦਾ ਹੈਂ ? ਕਹਿਣ ਲੱਗਾ, ਹਾਂ। ਫਿਰ ਕਹਿੰਦਾ ਮੌਤ ਡਰਾਉਂਦੀ ਊ ! ਕਹਿੰਦਾ ਨਹੀਂ। ਫਿਰ ਭਰਾ ਕਹਿੰਦਾ ਰੋਣ ਦਾ ਕੀ ਕਾਰਨ ਹੈ? ਕਹਿੰਦਾ ਮੇਰਾ ਹੱਕ ਖੁੱਸ ਗਿਆ ਹੈ। ਫਿਰ ਛੋਟੇ ਨੇ ਕਿਹਾ ਕਿ ਤੇਰਾ ਹੱਕ ਕਿਸ ਨੇ ਖੋਹਿਆ ਹੈ ! ਵੱਡਾ ਭਰਾ ਕਹਿਣ ਲੱਗਾ, ਤੂੰ ! ਛੋਟਾ ਭਰਾ ਕਹਿਣ ਲੱਗਾ, ਨਹੀਂ ਵੀਰ, ਮੈਂ ਇਹ ਗੁਸਤਾਖੀ ਤਾਂ ਕਦੇ ਨਹੀਂ ਕਰ ਸਕਦਾ। ਤੇਰਾ ਹੱਕ ਨਾਲੇ ਮੈਂ ਕਿਉਂ ਖੋਹਣਾ? ਤੇ ਵੱਡੇ ਨੇ ਆਖਿਆ, ਨਹੀਂ......, ਖੁੱਸ ਗਿਆ ਮੇਰਾ ਹੱਕ, ਕਿਉਂਕਿ ਤੂੰ ਮੇਰੇ ਤੋਂ ਜ਼ਰਾ ਕੁ ਹੈਂ ਕੱਦੋਂ ਛੋਟਾ, ਤੇਰੀ ਸ਼ਾਹ ਰੱਗ ਦੇ ਕੋਲ ਆ ਗਈ ਹੈ ਇੱਟ, ਪਹਿਲਾਂ ਤੇ ਮੈਂ ਹਾਂ ਜ਼ਰਾ ਕੁ ਲੰਬਾ! ਇਸ ਲਈ ਮੇਰੀ ਸ਼ਾਹ ਰੱਗ ਤੇ ਇੱਟ ਆਉਣੀ ਹੈ ਪਿਛੋਂ ! ਪਿੱਛੋਂ ਇੱਟ ਆਉਣ ਕਰਕੇ ਮੇਰੀ ਜਾਨ ਪਿਛੋਂ ਨਿਕਲਣੀ ਹੈ ਤੇ ਤੇਰੀ ਸ਼ਾਹ ਰੱਗ ਦੇ ਕੋਲ ਇੱਟ ਪਹਿਲਾਂ ਆ ਜਾਣ ਕਰਕੇ ਤੇਰੀ ਜਾਨ ਪਹਿਲਾਂ ਨਿਕਲਣੀ ਹੈ। ਵੈਸੇ ਚਾਹੀਦਾ ਸੀ ਕਿ ਮੈਂ ਵੱਡਾ ਸਾਂ ਤੇ ਮੇਰੀ ਜਾਨ ਪਹਿਲਾਂ ਨਿਕਲਣੀ ਚਾਹੀਦੀ ਸੀ, ਪਰ ਹੁਣ ਤੇਰੀ ਪਹਿਲਾਂ ਨਿਕਲ ਜਾਣੀ ਹੈ। ਮੇਰਾ ਇਸ ਲਈ ਵੱਡੇ ਭਰਾ ਦਾ ਹੱਕ ਖੁੱਸ ਗਿਆ ਹੈ। ਤੂੰ ਪਹਿਲਾਂ ਸ਼ਹੀਦ ਹੋ ਜਾਣਾ ਤੇ ਮੈਂ ਪਿਛੋਂ ਰਹਿ ਜਾਣਾ। ਮੈਨੂੰ ਮਗਰੋਂ ਸ਼ਹੀਦੀ ਰੁਤਬਾ ਮਿਲਣਾ, ਤੈਨੂੰ ਪਹਿਲਾਂ ਮਿਲ ਜਾਣਾ ਵੀਰਾ! ਇੰਨੇ ਨੂੰ ਕਾਜ਼ੀ ਆ ਗਿਆ, ਜਲਾਦ ਨੂੰ ਡਾਂਟਿਆ ਤੇ ਨਵਾਬ ਨੇ ਵੀ ਘੂਰਿਆ ਤੇ ਕਿਹਾ, ਇਨ੍ਹਾਂ ਨੂੰ ਕੱਟ ਦਿਉ, ਵੱਢ ਦਿਉ, ਇਨ੍ਹਾਂ ਦੀ ਹਸਤੀ ਮਿਟਾ ਦਿਉ। ਇਹ ਸੁਣ ਕੇ ਨਿੱਕੇ ਨੇ ਵੱਡੇ ਨੂੰ ਪੁਛਿਆ, "ਵੀਰ ! ਇਹ ਕੀ ਕਹਿੰਦੇ ਨੇ, ਕਿਹੋ ਜਿਹੀਆਂ ਗੱਲਾਂ ਕਰਦੇ ਨੇ, ਕੀ ਬੋਲਦੇ ਨੇ !" ਤਾਂ ਵੱਡੇ ਨੇ ਆਖਿਆ, ਵੀਰਾ, ਇਹ ਆਖਦੇ ਨੇ ਕਿ ਅਸਾਂ ਗੁਰੂ ਗੋਬਿੰਦ ਸਿੰਘ ਜੀ ਦੇ ਲੜਕੇ ਵੱਢ ਸੁੱਟਣੇ ਨੇ, ਅਸਾਂ ਇਨ੍ਹਾਂ ਦੇ ਟੋਟੇ ਕਰ ਸੁੱਟਣੇ ਨੇ। ਤਾਂ ਨਿੱਕੇ ਨੇ ਸੱਧਰ-ਭਰੀਆਂ ਨਜ਼ਰਾਂ ਨਾਲ ਆਪਣੇ ਵੱਡੇ ਵੀਰ ਵੱਲ ਵੇਖ ਕੇ ਆਖਿਆ, ਵੀਰਾ ! ਪਿਤਾ ਜੀ ਤਾਂ ਰੋਜ਼ ਕਰਦੇ ਨੇ ਕਥਾ ਤੇ ਕਥਾ ਕਰਦਿਆਂ-ਕਰਦਿਆਂ ਰੋਜ਼ ਹੁਕਮ ਕਰਦੇ ਨੇ ਕਿ ਆਤਮਾ ਮਰਦੀ ਨਹੀਂ, ਆਤਮਾ ਨੂੰ ਤਾਂ ਸ਼ਸਤਰ ਕੱਟਦੇ ਹੀ ਨਹੀਂ, ਆਤਮਾ ਤਾਂ ਅੱਗ ਵਿਚ ਸੜਦੀ

ਹੀ ਨਹੀਂ, ਔਰ ਨਾ ਆਤਮਾ ਪਾਣੀ ਵਿਚ ਗਲਦੀ ਹੈ। ਫਿਰ ਇਹ ਸਾਡਾ ਕੀ ਮਾਰਨਗੇ? ਇਹ ਤੁਹਾਡੇ ਗੁਰੂ ਦੇ ਬੇਟੇ ਸਨ। ਫਿਰ ਸਿਰ ਵੱਢ ਦਿੱਤੇ ਗਏ, ਬੱਚੇ ਸਦਾ ਦੀ ਨੀਂਦਰ ਸੌ ਗਏ ਤੇ ਮਾਹੀ ਨੇ ਆ ਕੇ ਦੱਸਿਆ, "ਗੁਰੂ ਗੋਬਿੰਦ ਸਿੰਘ ਜੀ ! ਬੱਚੇ ਸ਼ਹੀਦ ਕਰ ਦਿੱਤੇ ਗਏ। ਜਦੋਂ ਗੱਲੋਂ ਤਕ ਇੱਟਾਂ ਆਈਆਂ ਤਾਂ ਉਹਨਾਂ ਦੇ ਸਿਰ ਵੱਢ ਦਿੱਤੇ ਗਏ। ਮਹਾਰਾਜ ਚਾਰੇ ਦੇ ਚਾਰੇ ਲੇਖੇ ਲੱਗ ਗਏ।"

ਇਤਿਹਾਸ ਲਿਖਦਾ ਹੈ ਕਿ ਔਰੰਗਜ਼ੇਬ ਦੇ ਚਾਚੇ ਨੇ ਚਾਰ ਕੁ ਹਰਫ ਲਿਖੇ ਨੇ। ਉਹ ਕਹਿੰਦਾ, ਜਦੋਂ ਮੇਰੇ ਕੰਨਾਂ ਵਿਚ ਇਹ ਆਵਾਜ਼ ਪਹੁੰਚੀ ਨਾ ਕਿ ਗੁਰੂ ਦੇ ਚਾਰੇ ਬੇਟੇ ਸ਼ਹੀਦ ਹੋ ਗਏ ਨੇ ਤੇ ਆਨੰਦਪੁਰ ਖੁੱਸ ਗਿਆ ਹੈ, ਨੀਲਾ ਕੋਲ ਨਹੀਂ ਰਿਹਾ, ਪੰਜ ਪਿਆਰੇ ਕੋਲ ਨਹੀਂ ਰਹੇ ਤਾਂ ਮਾਛੀਵਾੜੇ ਦੇ ਜੰਗਲ ਵਿਚ ਪੈਰੀਂ ਜੋੜਾ ਵੀ ਕੋਈ ਨਹੀਂ, ਕਪੜੇ ਫੱਟ ਗਏ ਨੇ, ਝਾੜੀਆਂ ਨਾਲ ਅੜ-ਅੜ ਕੇ ! ਹੁਣ ਤਾਂ ਗੁਰੂ ਗੋਬਿੰਦ ਸਿੰਘ ਰੋਂਦਾ ਹੋਵੇਗਾ! ਔਰੰਗਜ਼ੇਬ ਦੇ ਚਾਚੇ ਨੇ ਕਿਹਾ ਕਿ ਮੈਂ ਸੋਚਿਆ ਹੁਣ ਤਾਂ ਰੋਂਦਾ ਹੋਵੇਗਾ। ਹੁਣ ਵੈਣ ਪਾਂਦਾ ਹੋਵੇਗਾ ਤੇ ਮੈਂ ਆਖਿਆ ਚਲੋ ਜਾ ਕੇ ਵੇਖ ਆਈਏ। ਪਰ ਜਿਸ ਵੇਲੇ ਜਾ ਕੇ ਮੈਂ ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ ਦੇ ਦਰਸ਼ਨ ਕੀਤੇ ਤੇ ਉਹ ਤਖਤ ਉਪਰ ਐਸੇ ਜਲਾਲ ਵਿਚ ਬੈਠੇ ਸਨ ਕਿ ਮਾਨੋਂ ਇਨ੍ਹਾਂ ਦਾ ਖਸਖਸ ਦੇ ਦਾਨੇ ਜਿੰਨਾ ਵੀ ਨੁਕਸਾਨ ਨਹੀਂ ਹੋਇਆ। ਉਸੇ ਤਰ੍ਹਾਂ ਅੱਖਾਂ ਲਾਲ, ਉਸੇ ਤਰ੍ਹਾਂ ਚਿਹਰਾ ਰੌਣਕ ਭਰਿਆ, ਉਸੇ ਤਰ੍ਹਾਂ ਨੂਰ ਦੇ ਚਮਕਾਰੇ, ਉਸੇ ਤਰ੍ਹਾਂ ਜਜ਼ਬੇ ਨਾਲ ਵਾਹਿਗੁਰੂ ਦੀ ਕਥਾ ਸੁਣਾ ਰਹੇ ਸਨ। ਇਹ ਵੇਖ ਕੇ ਔਰੰਗਜ਼ੇਬ ਦਾ ਚਾਚਾ ਕਹਿੰਦਾ ਮੈਂ ਹੈਰਾਨ ਹੋ ਗਿਆ ਹਾਂ। ਕਿਉਂਕਿ ਇੰਨਾ ਕੁਝ ਕਰਕੇ, ਇੰਨੇ ਦੁੱਖ ਜਰ ਕੇ ਵੀ ਉਹਨਾਂ ਦੇ ਚਿਹਰੇ ਤੇ ਕੋਈ ਗਮ ਨਹੀਂ ਸੀ।



ਪੂਰਨ ਗੁਰੂ, ਦਇਆਲੂ ਗੁਰੂ, ਨਾ ਦੁੱਖ ਨੂੰ ਦੁੱਖ ਮੰਨਣ ਵਾਲਾ ਤੇ ਨਾ ਸੁੱਖ ਨੂੰ ਸੁੱਖ ਮੰਨਣ ਵਾਲਾ ਗੁਰੂ।

*"ਆਸਾ ਮਨਸਾ ਸਗਲ ਤਿਆਗੈ*
*ਜਗ ਤੇ ਰਹੈ ਨਿਰਾਸਾ॥*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ*
*ਤਿਹ ਘਟਿ ਬ੍ਰਹਮੁ ਨਿਵਾਸਾ॥ ੨॥*
*ਗੁਰ ਕਿਰਪਾ ਜਿਹ ਨਰ ਕਉ ਕੀਨੀ*
*ਤਿਹ ਇਹ ਜੁਗਤਿ ਪਛਾਨੀ॥*
*ਨਾਨਕ ਲੀਨ ਭਇਓ ਗੋਬਿੰਦ ਸਿਉ*

*ਜਿਉ ਪਾਨ ਸੰਗਿ ਪਾਨੀ॥ ੩॥* (ਪੰਨਾ ੬੩੩)

*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥*

*ਜਿਉ ਪਾਨੀ ਸੰਗ ਪਾਨੀ॥*

*ਸੂਰਜ ਕਿਰਣਿ ਮਿਲੇ*

*ਜਲ ਕਾ ਜਲੁ ਹੂਆ ਰਾਮ॥* (ਪੰਨਾ ੮੪੬)

*ਜਨਮ ਮਰਣ ਦੁਹਹੂ ਮਹਿ ਨਾਹੀ*

*ਜਨ ਪਰਉਪਕਾਰੀ ਆਏ॥*

*ਜੀਅ ਦਾਨ ਦੇ ਭਗਤੀ ਲਾਇਨਿ*

*ਹਰਿ ਸਿਉ ਲੈਨਿ ਮਿਲਏ॥* (ਪੰਨਾ ੭੪੯)

ਰਲ ਗਏ, ਇਕ-ਮਿਕ ਹੋ ਗਿਆ ਪਰਿਵਾਰ। 'ਗੁਰੂ ਗੋਬਿੰਦ ਸਿੰਘ' ਨੇ ਦੁਬਾਰਾ ਪ੍ਰਚਾਰ ਕਰਕੇ, ਫੌਜਾਂ ਜਮ੍ਹਾਂ ਕਰਕੇ, ਫਿਰ ਬੜੇ ਪਰਉਕਾਰ ਕੀਤੇ। ਦੇਸ਼ ਦਾ ਭਲਾ ਕੀਤਾ। ਫਿਰ ਕਿਸੇ ਨੇ ਸਵਾਲ ਕੀਤਾ, "ਗੁਰੂ ਜੀ! ਕੁਝ ਕਰ ਚੱਲੇ ਹੋ?" ਤੇ ਗੁਰੂ ਗੋਬਿੰਦ ਸਿੰਘ ਨੇ ਕਿਹਾ ਕਿ ਇਹ ਕੋਈ ਘੱਟ ਕੁਰਬਾਨੀ ਤਾਂ ਨਹੀਂ ਨਾ ਕਿ ਮੈਂ ਇਕ ਸਰਫਰੋਸ਼ਾਂ ਦੀ ਕੌਮ ਪੈਦਾ ਕੀਤੀ ਹੈ। ਮੈਂ ਉਹਦੇ ਇਕ ਹੱਥ ਤਲਵਾਰ ਤੇ ਦੂਜੇ ਹੱਥ ਵਿਚ ਮਾਲਾ ਫੜਾ ਦਿੱਤੀ ਹੈ ਕਿ ਇਕ ਹੱਥ ਮੁਕਤੀ ਤੇ ਦੂਜੇ ਪਾਸੇ ਦੇਸ਼ ਦੀ ਖਿਦਮਤ। ਮੈਂ ਉਹਨਾਂ ਦੇ ਅੰਦਰ ਤਿਆਗ ਪੈਦਾ ਕੀਤਾ ਹੈ, ਮੈਂ ਉਹਨਾਂ ਦੇ ਅੰਦਰ ਵੈਰਾਗ ਪੈਦਾ ਕੀਤਾ ਹੈ। ਮੇਰੇ ਖਾਲਸੇ ਦੇ ਅੰਦਰ ਮੇਰਾ ਆਪਣਾ ਵਾਸਾ ਹੈ। ਔਰ ਮੇਰੇ ਵਿਚ ਮੇਰੇ ਖਾਲਸੇ ਦਾ ਵਾਸਾ ਹੈ। ਇਹੋ ਜਿਹਾ ਗੁਰੂ ਮੁਕੰਮਲ, ਸੱਚਾ, ਪੂਰਨ, ਪਾਖੰਡਾਂ, ਭਰਮਾਂ ਦੀਆਂ ਧੱਜੀਆਂ ਉੜਾ ਦੇਣ ਵਾਲਾ ਤੇ ਖਾਲਸੇ ਦੇ ਲੜ ਲਾਉਣ ਵਾਲਾ ਔਰ ਫਿਰ ਖਾਲਸੇ ਨੂੰ ਰੁਤਬੇ ਦੇ ਕੇ ਆਪਣੇ ਨਾਲੋਂ ਵੀ ਉੱਚਾ ਜ਼ਾਹਿਰ ਕਰ ਦੇਣ ਵਾਲਾ, ਐਸਾ ਗੁਰੂ-----! ਵੱਡਿਆਂ ਭਾਗਾਂ ਤੋਂ ਬਿਨਾਂ ਪ੍ਰਾਪਤ ਨਹੀਂ ਹੋ ਸਕਦਾ।

*"ਐਸਾ ਗੁਰੁ ਵਡਭਾਗੀ ਪਾਇਆ"* (ਪੰਨਾ ੮੦੯)

*ਜੀ ਵਡਭਾਗੀ ਪਾਇਆ॥"*

*"ਦੁਖ ਸੁਖ ਕਰਤ ਜਨਮਿ ਫੁਨਿ ਮੂਆ॥"* (ਪੰਨਾ ੮੦੪)

ਮਨੁੱਖ ਦੁੱਖਾਂ ਔਰ ਸੁਖਾਂ ਵਿਚ ਜੰਮਿਆ ਫਿਰਦਾ ਹੈ। ਸਾਧਾਰਣ ਜਿਹਾ ਆਦਮੀ ਵੀ ਹੈਰਾਨ ਹੋ ਜਾਂਦਾ ਹੈ ਕਿ ਦੁੱਖਾਂ ਵਿਚ ਤਾਂ ਜੰਮਣਾ ਮਰਨਾ ਤਾਂ ਹੋਇਆ ਹੀ ਤੇ ਸੁੱਖਾਂ ਵਿਚ ਵੀ। ਗੁਰੂ ਕੀ ਸੰਗਤ ਜੀ ! ਬਾਣੀ ਦੀ ਡੂੰਘਿਆਈ ਤਾਂ ਬਾਣੀ ਦਾ ਮਾਲਿਕ ਹੀ ਜਾਣੇ। ਪਰ ਸਾਹਿਬ ਹੁਕਮ ਕਰ ਗਏ ਨੇ :

***"ਦੁਖ ਦਾਰੂ ਸੁਖ ਰੋਗੁ ਭਇਆ"***

ਅਰਥਾਤ ਜਿਥੇ ਸੁਖ ਨੇ ਆ ਕੇ ਵਾਸਾ ਕਰ ਲਿਆ, ਉਥੇ ਰੱਬ ਨਹੀਂ ਰਹਿੰਦਾ। ਅਰਥਾਤ ਇਸ ਤੋਂ ਭਾਵ ਇਹ ਵੀ ਉਥੇ ਨਿਰੰਕਾਰ ਦਾ ਵਾਸਾ ਹੈ ਹੀ ਨਹੀਂ, ਜਿਥੇ ਸੁਖ ਆ ਗਿਆ। ਜਿਵੇਂ ਕਿ ਰਾਤ ਦਸ-ਗਿਆਰਾਂ ਵਜੇ ਤਕ ਜਸ਼ਨ ਮਨਾਇਆ, ਫਿਰ ਤਾਸ਼ ਵਿਚ ਰੁੱਝ ਗਿਆ। ਦੇਸ਼ੋਂ-ਪਰਦੇਸ਼ੋਂ ਜਿਹੜਾ ਮਿਲਣ ਆਇਆ ਸੀ, ਉਸ ਨਾਲ ਗੱਪਾਂ ਮਾਰਨ ਲੱਗ ਪਏ। ਔਰ ਜਿਹੜਾ ਰਾਤ ਨੂੰ ਬਾਰ੍ਹਾਂ ਵਜੇ ਤਕ ਸੋਏਗਾ, ਉਹ ਕਿਥੋਂ ਤਿੰਨ ਵਜੇ ਤਕ ਉਠੇਗਾ। ਨੌਂ ਵਜੇ ਤੋਂ ਪਹਿਲਾਂ ਉਹਦੀ ਨੀਂਦ ਨਹੀਂ ਟੁੱਟਣੀ।

ਸੂਫੀ ਮਰਦ ਕਿਸੇ-ਕਿਸੇ ਵੇਲੇ ਐਸੀ ਗੱਲ ਕਹਿ ਜਾਂਦੇ ਨੇ, ਜਿਵੇਂ ਕਤਲ ਕਰ ਦੇਣ ਵਾਲੀ ਗੱਲ ਹੋਵੇ। ਇਕ ਬਜ਼ੁਰਗ ਨੇ ਬਚਨ ਕਿਹਾ ਕਿ ਉਸ ਨੂੰ ਆਦਮੀ ਨਾ ਸਮਝੋ, ਭਾਵੇਂ ਸ਼ਕਲ ਆਦਮੀਆਂ ਵਾਲੀ ਹੈ, ਪਰ ਉਸ ਨੂੰ ਆਦਮੀ ਨਾ ਸਮਝੋ।

***"ਜਿਸੇ ਐਸ਼ ਮੇਂ ਯਾਦੇ ਖੁਦਾ ਨਾ ਰਹੀ,***
***ਔਰ ਜਿਸੇ ਤੈਸ਼ ਮੇ ਖੌਫੇ ਖੁਦਾ ਯਾਦ ਨਹੀ।"***

ਜਿਸ ਨੂੰ ਐਸ਼ ਲੁੱਟਣ ਵਿਚ, ਮਜ਼ਾ ਲੁੱਟਣ ਵਿਚ ਰੱਬ ਦੀ ਯਾਦ ਭੁੱਲ ਗਈ ਤੇ ਗੁੱਸੇ ਵਿਚ ਆ ਕੇ ਜਿਸ ਨੂੰ ਰੱਬ ਦਾ ਡਰ ਭੁੱਲ ਗਿਆ, ਉਸ ਨੂੰ ਆਦਮੀ ਨਾ ਸਮਝਿਓ ! ਲੋਕਾਂ ਦੇ ਔਗੁਣ ਵੇਖ ਲੈਣੇ ਕੋਈ ਵੱਡੀ ਗੱਲ ਨਹੀਂ, ਮਰਦ ਉਹ ਜੋ ਆਪਣੀ ਕਿਤਾਬ ਵੇਖੇ।

***"ਮੁਕੱਦਮੇ ਗੈਰ ਲੋਗੋਂ ਕੇ ਹਜ਼ਾਰ ਕਰ ਦੀਏ ਫੈਸਲੇ,***

ਅਦਾਲਤ ਬਣ ਗਈ, ਲੋਕਾਂ ਦੇ ਕੇਸ ਆਏ। ਕਿਸੇ ਨੂੰ ਸਜ਼ਾ ਹੋ ਗਈ, ਕਿਸੇ ਨੂੰ ਬਲੀ ਮਿਲ ਗਈ, ਔਰ ਕਿਸੇ ਨੂੰ ਕੈਦ ਮਿਲ ਗਈ।

***"ਮੁਕੱਦਮੇ ਗੈਰ ਲੋਗੋਂ ਕੇ ਹਜ਼ਾਰ ਕਰ ਦੀਏ ਫੈਸਲੇ,***
***ਪਰ ਨਾ ਦੇਖਾ ਮਿਸਲ ਅਪਨੀ ਕੋ।"***

ਅਪਣਾ ਦਫਤਰ ਕਿਹੋ ਜਿਹਾ ਹੈ, ਆਪਣੇ ਕਾਗਜ਼ਾਤ ਕਿਹੋ ਜਿਹੇ ਨੇ, ਇੱਧਰ ਧਿਆਨ ਹੀ ਨਹੀਂ ਮਾਰਿਆ ਹੈ।

***"ਨਾ ਦੇਖਾ ਮਿਸਲ ਅਪਨੀ ਕੋ,***
***ਅਜਬ ਯਹ ਅਦਾਲਤ ਹੈ।***
***ਬਨਾ ਹਾਕਿਮ ਪੜਹਿ ਮਸਲੇ,***
***ਸੁਣਾਏ ਦੂਸਰੋਂ ਕੋ ਭੀ।***
***ਦਿਲੇ ਅਪਨਾ ਨਾ ਸ਼ੱਕ ਟੂਟਾ,***

**ਅਜਬ ਯਹ ਮੁਸਾਫਿਤ ਹੈ।"**

ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ :

**"ਮਨਿ ਮੈਲੈ ਸਭੁ ਕਿਛੁ ਮੈਲਾ**
**ਤਨਿ ਧੋਤੈ ਮਨੁ ਹਛਾ ਨ ਹੋਇ॥** (ਪੰਨਾ ੫੫੮)

ਸੁਖਾਂ ਵਿਚ ਤੇ ਰੱਬ ਭੁੱਲ ਗਿਆ ਹੈ ਤੇ ਸੁਖਾਂ ਤੋਂ ਬਾਅਦ ਆਉਂਦਾ ਹੈ ਦੁੱਖ ਤੇ ਦੁੱਖ ਨਾਲ ਪੀੜ ਹੁੰਦੀ ਹੈ। ਕਿਸੇ ਨੂੰ ਚਾਕੂ ਵੱਜਾ ਤੇ ਦੁੱਖ ਹੋਵੇ ਨਾ, ਦੁੱਖ ਦੇ ਬਾਅਦ ਹੀ ਪੀੜ ਹੋਵੇ ਨਾ। ਦੁੱਖ ਔਰ ਸੁਖ ਯਾਨੀ ਪਾਪ ਔਰ ਪੁੰਨ ਵਿਚ ਪਿਆ ਹੋਇਆ ਜੀਵ ਜੰਮਦਾ ਹੈ। ਜੰਮਣ-ਮਰਨ ਨਾ ਪਾਪ ਮਿਟਾਂਦਾ ਹੈ ਤੇ ਜੰਮਣ ਮਰਨ ਦਾ ਪੁੰਨ ਮਿਟਾਉਂਦਾ ਹੈ। ਜਿੰਨੇ ਪੁੰਨ ਕੀਤੇ ਉਹ ਸਵਰਗਾਂ ਵਿਚ ਚਲਾ ਗਿਆ ਤੇ ਜਦੋਂ ਪੁੰਨ ਖਤਮ ਹੋ ਗਏ, ਤੂੰ ਵੀ ਜਨਮ ਲਏ। ਔਰ ਜਿੰਨੇ ਪਾਪ ਕੀਤੇ ਉਹ ਨਰਕਾਂ ਵਿਚ ਚਲਾ ਗਿਆ ਤੇ ਬਾਅਦ ਵਿਚ ਪਾਪ ਮੁੱਕੇ ਤੇ ਤੂੰ ਵੀ ਜਨਮ ਲਏ।

**"ਪਾਪੁ ਪੁੰਨੁ ਤਹ ਭਈ ਕਹਾਵਤ॥**
**ਕੋਊ ਨਰਕ ਕੋਊ ਸੁਰਗ ਬੰਛਾਵਤ॥"** (ਪੰਨਾ ੨੯੧)



ਇਸ ਪੰਕਤੀ ਤੋਂ ਭਾਵ ਹੈ ਕਿ ਪਾਪ ਕਰਨ ਵਾਲਾ ਨਰਕੀਂ ਚਲੇ ਜਾਂਦਾ ਹੈ ਤੇ ਪੁੰਨ ਕਰਨ ਵਾਲਾ ਸਵਰਗੀਂ ਚਲੇ ਜਾਂਦਾ ਹੈ। ਔਰ ਜਦੋਂ ਪੁੰਨ ਮੁੱਕ ਜਾਣ ਤਾਂ ਜਨਮ ਉਹਨੂੰ ਵੀ ਲੈਣਾ ਪੈਂਦਾ ਹੈ ਤੇ ਜਦੋਂ ਪਾਪ ਮੁੱਕ ਜਾਣ ਤਾਂ ਜਨਮ ਉਸ ਨੂੰ ਵੀ ਲੈਣਾ ਪੈਂਦਾ ਹੈ। ਪਰ ਪਾਪ ਔਰ ਪੁੰਨ ਜੰਮਣ-ਮਰਨ ਨਹੀਂ ਮੇਟਦੇ। ਰੱਬ ਨਾਲ ਨਹੀਂ ਮਿਲਾਉਂਦੇ, ਜੋਤ ਨਾਲ ਜੋਤ ਨਹੀਂ ਮੇਲਦੇ। ਜੋਤ ਨਾਲ ਜੋਤ ਤੇ ਉਦੋਂ ਅੰਦਰ ਮਿਲਣੀ ਹੈ ਜਦੋਂ ਸਾਹਿਬ ਸੱਚੇ ਪਾਤਸ਼ਾਹ ਦੇ ਬਚਨ ਅੰਦਰ ਆ ਜਾਣ।

**"ਜਿਨਿ ਜਿਨਿ ਨਾਮੁ ਧਿਆਇਆ**
**ਤਿਨ ਕੇ ਕਾਜ ਸਰੇ॥**
**ਹਰਿ ਗੁਰੁ ਪੂਰਾ ਆਰਾਧਿਆ**
**ਦਰਗਹ ਸਚਿ ਖਰੇ॥"** (ਪੰਨਾ ੧੩੬)

ਇਸ ਪੰਕਤੀ ਤੋਂ ਭਾਵ ਹੈ ਕਿ ਜਿਨ੍ਹਾਂ ਨੇ ਗੁਰੂ ਦੀ ਰਹਿਮਤ ਨਾਲ ਹਰੀ ਪ੍ਰਮਾਤਮਾ ਦਾ ਸਿਮਰਨ ਕੀਤਾ, ਉਹੋ ਦਰਗਾਹ ਵਿਚ ਸੱਚੇ ਨੇ।

**ਊਤਮ ਸੇ ਦਰਿ ਊਤਮ ਕਹੀਅਹਿ**

ਉਤਮ ਉਹ ਨੇ, ਸ੍ਰੇਸ਼ਟ ਉਹ ਨੇ, ਮਕਬੂਲ ਉਹ ਨੇ ਜਿਹੜੇ ਮਾਲਕ ਦੇ ਦਰਬਾਰ ਵਿਚ

ਚੰਗੇ ਕਹੇ ਜਾਣ। ਜਿਨ੍ਹਾਂ ਨੂੰ ਮਾਲਿਕ ਦੇ ਦਰਬਾਰ ਵਿਚ ਵਡਿਆਈ ਮਿਲੇ।

**"ਊਤਮ ਸੇ ਦਰਿ ਊਤਮ ਕਹੀਅਹਿ**
**ਨੀਚ ਕਰਮ ਬਹਿ ਰੋਇ॥"** (ਪੰਨਾ ੧੫)

ਅਰਥਾਤ ਜਿਸ ਦੇ ਕਰਮ ਨਹੀਂ ਚੰਗੇ ਉਹ ਨੀਚ ਹੈ, ਔਰ ਜਿਹੜਾ ਨੀਚ ਹੈ ਉਸ ਨੂੰ ਸਿਵਾਏ ਰੋਣ ਦੇ ਹੋਰ ਪੱਲੇ ਕੁਝ ਨਹੀਂ ਪੈਂਦਾ। ਸੰਸਾਰ ਦੁਖ-ਸੁਖ ਵਿਚ ਹੀ ਪਿਆ ਜੰਮਦਾ ਹੈ। ਲੇਕਿਨ :

**"ਚਰਨ ਕਮਲ ਗੁਰਿ ਆਸ੍ਰਮੁ ਦੀਆ॥ ੩॥** (ਪੰਨਾ ੮੦੪)

ਦਇਆਲੂ ਗੁਰੂ ਨੇ ਆਪਣੇ ਕੋਮਲ ਵਰਗੇ, ਸੁਗੰਧਕ ਚਰਨਾਂ ਦਾ ਆਸਰਾ ਦੇ ਕੇ ਜੰਮਦੇ-ਮਰਦੇ ਨੂੰ ਬਚਾ ਲਿਆ। ਇਕ ਜਗ੍ਹਾ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਹਜ਼ਾਰਾਂ ਸੂਰਜਾਂ ਨਾਲੋਂ ਕਈ ਗੁਣਾਂ ਵੱਧ ਕੇ ਚਮਕਣ ਵਾਲੇ ਅੱਖਰ "ਮਾਨ ਸਿੰਘ ਜੀ ਝੌਰ" ਕਹਿੰਦੇ ਨੇ, ਮੈਂ ਨੇਤਰਾਂ ਨਾਲ ਵੇਖੇ ਨੇ :

**ਚਰਨ ਗੁਰੂ ਕੇ ਮੀਠੇ ਹੁਣ ਮੈ ਵੇਖ ਲਿਆ।**

**"ਮਾਈ ਚਰਨ ਗੁਰ ਮੀਠੇ॥**
**ਵਡੈ ਭਾਗਿ ਦੇਵੈ ਪਰਮੇਸਰੁ**
**ਕੋਟਿ ਫਲਾ ਦਰਸਨ ਗੁਰ ਡੀਠੇ॥"** (ਪੰਨਾ ੭੧੭)



ਅਗਰ ਤਕਦੀਰ ਬੁਲੰਦ ਹੋਵੇ, ਤਕਦੀਰ ਦਾ ਸਿਤਾਰਾ ਚਮਕ ਪਵੇ, ਚੰਗਿਆਂ ਕਰਮਾਂ ਦੀ ਤਹਿ ਕਿਤੇ ਉਭਰ ਆਵੇ, ਤਾਂ ਗੁਰੂ ਕੇ ਚਰਨਾਂ ਦਾ ਮਿਲਾਪ ਹੁੰਦਾ ਹੈ। ਫਿਰ ਉਹਦੇ ਹਿਰਦੇ ਵਿਚ ਚਰਨ ਵੱਸਦੇ ਨੇ। ਔਰ ਜਿਸ ਤੇ ਗੁਰੂ ਦੀ ਦਇਆ ਹੋ ਗਈ, ਉਹ ਸੰਸਾਰ ਸਮੁੰਦਰ ਤੋਂ ਪਾਰ ਹੋ ਗਿਆ।

**"ਦੁਖ ਸੁਖ ਕਰਤ ਜਨਮਿ ਫੁਨਿ ਮੂਆ॥**
**ਚਰਨ ਕਮਲ ਗੁਰਿ ਆਸ੍ਰਮੁ ਦੀਆ॥**
**ਅਗਨਿ ਸਾਗਰ ਬੂਡਤ ਸੰਸਾਰਾ॥....** (ਪੰਨਾ ੮੦੪)

ਦੁੱਖਾਂ-ਸੁੱਖਾਂ ਵਿਚ ਪਿਆ ਹੋਇਆ ਸੰਸਾਰ ਅੱਗ ਦੇ ਸਮੁੰਦਰ ਵਿਚ ਡੁੱਬ ਰਿਹਾ ਹੈ। ਦੁੱਖਾਂ ਦੀ ਜਵਾਲਾ, ਹਰ ਘਰ ਵਿਚ ਹੈ। ਗਰੀਬ-ਨਿਵਾਜ਼ ਨੇ ਹੁਕਮ ਫੁਰਮਾਇਆ ਕਿ ਅੱਖਾਂ ਤੋਂ ਵੇਖੀਏ ਤਾਂ ਬੜਾ ਸੁਖੀ ਨਜ਼ਰ ਆਉਂਦਾ ਹੈ, ਲੇਕਿਨ ਜੇ ਅੰਦਰੋਂ ਵੇਖੀਏ ਤਾਂ ਉਹੀ ਦੁਖੀ ਨਜ਼ਰ ਆਉਂਦਾ ਹੈ। ਅੰਦਰ ਅੱਗ ਬਲਦੀ ਹੈ। ਜੰਮਣ ਮਰਨ ਦਾ ਜਿਹੜਾ ਦੁੱਖ ਹੈ ਨਾ ਉਹ ਚਿੰਤਨ ਤੋਂ ਬਿਨਾਂ, ਅਰਾਧਨਾ ਤੋਂ ਬਿਨਾਂ ਸਿਮਰਨ ਤੋਂ ਬਿਨਾਂ, ਅਭਿਆਸ ਤੋਂ ਬਿਨਾਂ ਨਹੀਂ

ਗਲੋਂ ਲਹਿੰਦਾ। ਸਤਿਗੁਰ ਨੇ ਦਇਆ ਕੀਤੀ, ਅੱਗ ਦੇ ਸਮੁੰਦਰ ਵਿਚ ਡੁੱਬਦੇ-ਸੜਦੇ ਨੂੰ ਔਰ ਉਸ ਦੀ ਬਾਂਹ ਪਕੜ ਕੇ ਉਸ ਨੂੰ ਪਾਰ ਕਰ ਦਿੱਤਾ।

***"ਅਗਨਿ ਸਾਗਰ ਬੂਡਤ ਸੰਸਾਰਾ॥***
***ਨਾਨਕ ਬਾਹ ਪਕਰਿ ਸਤਿਗੁਰਿ ਨਿਸਤਾਰਾ॥"*** *(ਪੰਨਾ ੮੦੪)*

"ਭਾਈ ਗੁਰਦਾਸ" ਜੀ ਨੇ ਆਪਣੀਆਂ ਵਾਰਾਂ ਵਿਚ ਬਚਨ ਲਿਖਿਆ ਹੈ:

***"ਸਤਿਗੁਰੁ ਆਗੂ ਜਾਣੀਐ***
***ਬਾਹ ਪਕੜਿ ਅੰਧਲੇ ਉਧਾਰੇ।"*** *(ਭਾ: ਗੁਰਦਾਸ, ੨੬/੧੯)*

ਇਸ ਤੋਂ ਭਾਵ ਹੈ ਕਿ ਸਤਿਗੁਰ ਇਹਨਾਂ ਦਾ ਆਗੂ ਜਾਣਿਆ ਗਿਆ ਹੈ ਭਈ ਅੰਨ੍ਹਿਆਂ ਦੀ ਬਾਂਹ ਫੜ ਕੇ ਉਹਨਾਂ ਦਾ ਪਾਰ-ਉਤਾਰਾ ਕਰ ਦਿੱਤਾ ਗਿਆ ਹੈ। ਐਸੇ ਸਤਿਗੁਰ ਦੇ ਚਰਨ ਪਰਸਨੇ ਹੀ ਨੇ, ਜਿੰਨੇ ਸਾਨੂੰ ਹੁਕਮ ਦਿੱਤਾ ਕਿ ਦਿਨੇ ਰਾਤੀ ਸਿਮਰੋ, ਸੁਬ੍ਹਾ ਸ਼ਾਮ ਸਿਮਰੋ, ਸਵਾਸ-ਸਵਾਸ ਸਿਮਰੋ, ਉਹਨੂੰ ਭੁੱਲੋ ਨਾ। ਅਰਥਾਤ ਕੰਮ-ਕਾਰ ਕਰੋ, ਲੇਕਿਨ ਉਸ ਨੂੰ ਭੁੱਲੋ ਨਾ। ਸਤਿਗੁਰ ਨੇ ਸਿਰਫ ਕਿਹਾ ਨਹੀਂ, ਬਲਕਿ ਇਹ ਗੱਲਾਂ ਆਪਣੇ ਅਮਲ ਵਿਚ ਲਿਆ ਕੇ ਦੱਸੀਆਂ! ਭਈ ਦੁੱਖ, ਸੁੱਖ ਵਿਚ, ਕਿਵੇਂ ਅਰਾਧੀਦਾ ਹੈ? ਸਵੇਰੇ ਸ਼ਾਮ ਕਿਵੇਂ ਆਰਾਧੀਦਾ ਹੈ? ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਜੀਵਨ ਵਲ ਜ਼ਰਾ ਕੁ ਝਾਤੀ ਮਾਰੀਏ ਤਾਂ ਵੇਖੀਏ ਜੇ ਆਨੰਦਪੁਰ ਸਾਹਿਬ ਦੇ ਕਿੱਲ੍ਹੇ ਵਿਚ ਨੇ ਤਾਂ ਵੀ ਚੇਤੇ ਹੈ "ਸਤਿਨਾਮ-ਵਾਹਿਗੁਰੂ!" ਤੇ ਕਿਲ੍ਹਾ ਜੇਕਰ ਛੱਡਣਾ ਪੈ ਗਿਆ, ਨਦੀ ਵਿਚ ਹੜ੍ਹ ਆ ਗਿਆ, ਔਰ ਦੁਸ਼ਮਣ ਪਿਛੇ ਹੈ ਤਾਂ ਵੀ ਚੇਤੇ ਹੈ "ਸਤਿਨਾਮ ਵਾਹਿਗੁਰੂ!" ਔਰ ਜੇ ਮਾਛੀਵਾੜੇ ਦੇ ਜੰਗਲਾਂ ਵਿਚ ਤਨਹਾਈ ਵਿਚ ਫਿਰਨਾ ਪੈ ਗਿਆ ਤਾਂ ਵੀ ਚੇਤੇ ਹੈ "ਸਤਿਨਾਮ ਵਾਹਿਗੁਰੂ!"

***"ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ"***

ਉਹਨਾਂ ਅਮਲ ਵਿਚ ਲਿਆ ਕੇ ਵੇਖਿਆ ਹੈ ਕਿ ਸੁੱਖ ਦੁੱਖ ਵਿਚ ਕਿਵੇਂ ਅਰਾਧੀਦਾ ਹੈ। ਜਿਸ ਤਰ੍ਹਾਂ ਵਾਹਿਗੁਰੂ ਦਾ ਸਿਮਰਨ ਗੁਰੂ ਗੋਬਿੰਦ ਸਿੰਘ ਨੇ ਨਹੀਂ ਸੀ ਛੱਡਿਆ, ਉਸੇ ਤਰ੍ਹਾਂ ਸਾਨੂੰ ਸਾਰਿਆਂ ਨੂੰ ਵੀ ਇਹ ਗੁਣ ਲੈਣਾ ਚਾਹੀਦਾ ਹੈ ਕਿ ਭਾਵੇਂ ਸੁੱਖ ਹੋਵੇ ਤੇ ਭਾਵੇਂ ਦੁੱਖ, ਵਾਹਿਗੁਰੂ ਦਾ ਨਾਮ ਹਰ ਵਕਤ ਅਰਾਧਨਾ ਚਾਹੀਦਾ ਹੈ। ਸੁੱਖਾਂ ਵਿਚ ਤਾਂ ਅਸੀਂ ਵਾਹਿਗੁਰੂ ਨੂੰ ਭੁੱਲ ਜਾਂਦੇ ਹਾਂ, ਪਰ ਜਦੋਂ ਦੁੱਖ ਨੇੜੇ ਆਉਂਦਾ ਹੈ ਤਾਂ ਸਾਨੂੰ ਆਪਣੇ ਆਪ ਹੀ ਵਾਹਿਗੁਰੂ ਦੀ ਯਾਦ ਆਉਣ ਲੱਗਦਾ ਹੈ। ਪਰ ਸਾਨੂੰ ਦੁੱਖਾਂ ਦੀ ਬਜਾਇ ਸੁੱਖਾਂ ਵਿਚ ਵਾਹਿਗੁਰੂ ਨੂੰ ਜ਼ਿਆਦਾ ਯਾਦ ਰੱਖਣਾ ਚਾਹੀਦਾ ਹੈ, ਤਾਂ ਹੀ ਸਾਡਾ ਪਾਰ-ਉਤਾਰਾ ਹੋ

ਸਕਦਾ ਹੈ। ਔਰ ਇਹ ਗੱਲ ਵੀ ਯਾਦ ਰੱਖਣੀ ਚਾਹੀਦੀ ਹੈ ਕਿ ਅਸੀਂ ਦੁੱਖਾਂ ਦੀ ਬਜਾਇ ਸੁੱਖਾਂ ਨੂੰ ਜ਼ਿਆਦਾ ਗਲੀਂ ਲਾਉਂਦੇ ਹਾਂ, ਪਰ ਗੁਰਬਾਣੀ ਵਿਚ ਲਿਖਿਆ ਹੈ ਕਿ ਰੱਬ ਸੁੱਖਾਂ ਦੀ ਬਜਾਇ ਦੁੱਖਾਂ ਵਿਚ ਜ਼ਿਆਦਾ ਵੱਸਦਾ ਹੈ। ਇਸੇ ਲਈ ਜਿਸ ਤਰ੍ਹਾਂ ਅਸੀਂ ਸੁੱਖਾਂ ਨੂੰ ਅਪਨਾ ਕੇ ਖ਼ੁਸ਼ ਹੁੰਦੇ ਹਾਂ, ਉਸੇ ਤਰ੍ਹਾਂ ਸਾਨੂੰ ਦੁੱਖਾਂ ਨੂੰ ਵੀ ਅਪਨਾ ਕੇ ਖ਼ੁਸ਼ ਹੋਣਾ ਚਾਹੀਦਾ ਹੈ, ਫਿਰ ਰੱਬ ਨੂੰ ਇਧਰ-ਉਧਰ ਲੱਭਣ ਦੀ ਲੋੜ ਨਹੀਂ, ਰੱਬ ਆਪਣੇ ਆਪ ਹੀ ਤੁਹਾਡੇ ਅੰਦਰ ਵੱਸ ਜਾਏਗਾ।



# ਮਾਘ ਦੇ ਮਹੀਨੇ ਦਾ ਉਪਦੇਸ਼

ਜਿਨ ਕੇ ਚੋਲੇ ਰਤੜੇ ਪਿਆਰੇ
ਕੰਤੁ ਤਿਨਾਂ ਕੈ ਪਾਸਿ॥
ਧੂੜਿ ਤਿਨਾ ਕੀ ਜੇ ਮਿਲੈ
ਜੀ ਕਹੁ ਨਾਨਕ ਕੀ ਅਰਦਾਸਿ॥ ੩॥

(ਸ਼ਬਦ ਹਜ਼ਾਰੇ)

ਜਾਕਉ ਆਏ ਸੋਈ ਬਿਹਾਝਹੁ
ਹਰਿ ਗੁਰ ਤੇ ਮਨਹਿ ਬਸੇਰਾ॥
ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ
ਬਹੁਰਿ ਨ ਹੋਇਗੋ ਫੇਰਾ॥ ੩॥
ਅੰਤਰਜਾਮੀ ਪੁਰਖ ਬਿਧਾਤੇ
ਸਰਧਾ ਮਨ ਕੀ ਪੂਰੇ॥
ਨਾਨਕ ਦਾਸੁ ਇਹੈ ਸੁਖੁ ਮਾਗੈ
ਮੋਕਉ ਕਰਿ ਸੰਤਨ ਕੀ ਧੂਰੇ॥ ੪॥ ੫॥

(ਕੀਰਤਨ ਸੋਹਿਲਾ)

ਧੂੜੀ ਵਿਚਿ ਲੁਡੰਦੜੀ ਸੋਹਾਂ
ਧੂੜੀ ਵਿਚ ਲੁਡੰਦੜੀ ਸੋਹਾਂ.......।

(ਪੰਨਾ ੧੪੨੫)

ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ॥
ਧੂੜੀ ਮਜਨੁ ਸਾਧ ਖੇ।

(ਪੰਨਾ ੮੦)

ਸਾਧ ਕੀ ਧੂਰਿ ਕਰਹੁ ਇਸਨਾਨੁ॥
ਸਾਧ ਊਪਰਿ ਜਾਈਐ ਕੁਰਬਾਨੁ॥

(ਪੰਨਾ ੨੮੩)

**"ਬਰਾਏ ਰੌਸ਼ਨੀਏ ਚਸ਼ਮੇ ਦਿਲ ਅਗਰ ਖਾਹੀ"**

ਦੀਵਾਨ ਸਾਹਿਬ ਕਹਿੰਦੇ ਨੇ, ਐ ਗੁਰੂ ਕੇ ਸਿੱਖਾ! ਜੇ ਤੇਰੀ ਖਾਹਿਸ਼ ਹੈ, ਔਰ ਜੇ ਤੂੰ ਚਾਹੁੰਦਾ ਹੈਂ ਕਿ ਤੇਰੇ ਦਿਲ ਦੀ ਅੱਖ ਵਿਚ ਚਾਨਣਾ ਹੋ ਜਾਵੇ ਤਾਂ ਜਿਹੜੀ ਗੁਰੂ ਨਾਨਕ ਦੇ ਦਰ ਦੇ ਚਰਨਾਂ ਦੀ ਧੂੜ ਹੈ ਨਾ, ਇਸ ਧੂੜ ਵਰਗਾ ਦੁਨੀਆਂ ਦੇ ਤਖਤੇ ਤੇ ਹੋਰ ਕੋਈ ਵੀ ਸੁਰਮਾ ਨਹੀਂ ! ਔਰ ਜੇ ਤੂੰ ਦਿਲ ਦੀ ਅੱਖ ਰੌਸ਼ਨ ਕਰਨੀ ਚਾਹੁੰਦਾ ਹੈਂ ਤੇ ਬਾਬੇ ਨਾਨਕ ਦੀ ਧੂੜ ਫਿਰ ਤੂੰ ਮੱਥੇ ਤੇ ਲਾ। ਐਸਾ ਜ਼ਬਰਦਸਤ ਅਸਰ ਕਰੇਗੀ ਕਿ ਲਾਇਆ ਸੁਰਮਾ ਮੱਥੇ ਤੇ, ਤੇ ਚਾਨਣਾ ਹੋ ਗਿਆ ਦਿਲ ਵਿਚ ! ਸਾਹਿਬ ਕਹਿੰਦੇ ਨੇ:-

*"ਮਾਘਿ ਮੰਜਨੁ ਸੰਗਿ ਸਾਧੂਆ*
*ਧੂੜੀ ਕਰਿ ਇਸਨਾਨੁ॥*
*ਹਰਿ ਕਾ ਨਾਮੁ ਧਿਆਇ.......*

ਇਹ ਮਾਘ ਦੇ ਮਹੀਨੇ ਦਾ ਉਦੇਸ਼ ਹੈ ਕਿ ਮਾਘ ਦਾ ਮਹੀਨਾ ਕਿਸ ਤਰ੍ਹਾਂ ਸਫਲ ਹੋਣਾ ਹੈ? ਧਿਆਉਣਾ ਹੁੰਦਾ ਹੈ ਸੁਰਤੀ ਨਾਲ, ਜਪਣਾ ਹੁੰਦਾ ਹੈ ਰਸਨਾ ਨਾਲ। ਇਹਨਾਂ ਦੋਹਾਂ ਵਿਚ ਫਰਕ ਹੈ। ਜਿਹੜਾ ਸਵੇਰੇ ਅਸੀਂ 'ਜਪੁ ਸਾਹਿਬ' ਦਾ ਪਾਠ ਕਰਦੇ ਹਾਂ, ਇਹ ਜਾਪੁ ਹੈ। ਰਾਤ ਨੂੰ ਰਹਰਾਸਿ ਦਾ ਪਾਠ ਕਰਦੇ ਹਾਂ, ਇਹ ਜਾਪੁ ਹੈ। ਕਈਆਂ ਸੱਜਣਾਂ ਨੇ ਤਾਂ ਇਹ ਨੇਮ ਬਣਾਇਆ ਹੁੰਦਾ ਹੈ ਕਿ ਪੰਜ ਪੱਤਰੇ 'ਗੁਰੂ ਗ੍ਰੰਥ ਸਾਹਿਬ' ਜੀ ਦਾ ਪਾਠ ਕਰਕੇ, ਪ੍ਰਸ਼ਾਦਿ-ਪਾਣੀ ਛਕਣਾ, ਇਹ ਜਾਪੁ ਹੈ। ਔਰ ਸੁਰਤ ਸ਼ਬਦ ਨਾਲ ਜੋੜ ਕੇ, ਕਮਰ ਦੀ ਹੱਡੀ ਸਿੱਧੀ ਕਰਕੇ ਤੇ ਆਪਣੇ ਪਿਆਰੇ ਪ੍ਰੀਤਮ ਦਾ ਧਿਆਨ ਧਰ ਕੇ ਬੈਠੇ ਰਹਿਣਾ ਤੇ ਸ਼ਬਦ ਰਾਹੀਂ ਅਭਿਆਸ ਹੁੰਦੇ ਰਹਿਣਾ, ਇਹ ਹੈ ਧਿਆਉਣਾ। ਜਾਪ ਵਲ ਤਾਂ ਕਈਆਂ ਸਿੱਖਾਂ ਦਾ ਧਿਆਨ ਹੈ ਗੁਰੂ ਦੀ ਕਿਰਪਾ ਨਾਲ, ਪਰ ਧਿਆਉਣ ਵਲ ਧਿਆਨ ਘੱਟ ਹੈ।

**"ਹਰਿ ਕਾ ਨਾਮੁ ਧਿਆਇ"**

ਮਾਘ ਦਾ ਮਹੀਨਾ ਤਾਂ ਸਫਲਾ ਹੋਏਗਾ ਜੇ ਮਨ ਕਰਕੇ ਹਰੀ ਪ੍ਰਮਾਤਮਾ ਦਾ ਨਾਮ ਅਰਾਧੋਗੇ। ਮਨ ਕਰਕੇ ਹਰੀ ਪ੍ਰਮਾਤਮਾ ਨੂੰ ਧਿਆਵੋ, ਮਨ ਦੀ ਲਿਵ ਨਾਮ ਨਾਲ ਜੋੜੋ।

**"ਹਰਿ ਕਾ ਨਾਮੁ ਧਿਆਇ ਸੁਣਿ"**

ਔਰ ਫਿਰ ਗੁਰਦੁਆਰੇ ਆ ਕੇ ਕੰਨਾਂ ਨਾਲ ਕੀਰਤਨ ਸੁਣ। ਇਹ ਗੁਰਮਤਿ ਹੈ, ਜਿਹੜੀ ਅਸੀਂ ਨਹੀਂ ਕਰਦੇ, ਲੇਕਿਨ ਇਹ ਕਰਨੀ ਬੜੀ ਜ਼ਰੂਰੀ ਹੈ। ਇਕ ਗੱਲ ਵਲ ਧਿਆਨ ਦੇਵੋ, ਕਹਿੰਦੇ ਨੇ ਸਿੱਖ ਪੜ੍ਹਦਾ ਸੀ ਬਾਣੀ ਸਵੇਰੇ। ਇਹ ਦਸਵੇਂ ਪਾਤਸ਼ਾਹ ਦੇ ਵੇਲੇ ਦਾ ਵਾਕਿਆ ਹੈ। ਕਹਿੰਦੇ ਨੇ ਉਸ ਸਿੱਖ ਦਾ ਕਿਤੇ ਮਨ ਜੁੜ ਗਿਆ ਬਾਣੀ ਨਾਲ, ਉਸ ਨੂੰ ਆ ਗਿਆ ਸੁਆਦ ਬਾਣੀ ਦਾ। ਔਰ ਨਾਲ ਹੀ ਰਾਗੀਆਂ ਨੇ ਸਾਜ ਆ ਖੋਲ੍ਹੇ ਭਈ 'ਆਸਾ ਦੀ ਵਾਰ'

ਦੇ ਕੀਰਤਨ ਦਾ ਵੇਲਾ ਹੋ ਗਿਆ ਹੈ। ਸਿੱਖ ਨੇ ਹੱਥ ਜੋੜੇ ਰਾਗੀਆਂ ਨੂੰ ਕਿ ਸੱਜਣੋ ! ਮੇਰਾ ਮਨ ਗਿਆ ਹੈ ਟਿੱਕ, ਔਰ ਮੈਨੂੰ ਆ ਰਿਹਾ ਹੈ ਬਾਣੀ ਦਾ ਸੁਆਦ ਤੇ ਅੱਜ ਤੁਸੀਂ ਆਸਾ ਦੀ ਵਾਰ ਨਾ ਲਾਓ, ਤਾਂ ਕੀ ਹੈ? ਔਰ ਮੇਰੇ ਰਸ ਵਿਚ ਬੇਰਸੀ ਨਾ ਕਰੋ। ਮੈਨੂੰ ਤਾਂ ਆਨੰਦ ਲੁੱਟ ਲੈਣ ਦਿਉ! ਰਾਗੀਆਂ ਸਿੰਘਾਂ ਨੇ ਅੱਗੋਂ ਜਵਾਬ ਦਿੱਤਾ ਕਿ ਪਿਆਰਿਆ! ਗੁਰੂ ਗੋਬਿੰਦ ਸਿੰਘ ਦਾ ਹੁਕਮ ਹੈ ਕਿ ਕੀਰਤਨ ਜ਼ਰੂਰ ਹੋਵੇਗਾ, ਤੇਰਾ ਰਸ ਰਹੇ ਜਾਂ ਨਾ ਰਹੇ। ਫਿਰ ਕੀਰਤਨ ਹੋਇਆ, ਅਰਦਾਸ ਹੋਈ, ਕਥਾ ਹੋਈ ਤੇ ਉਸ ਨਿਤਨੇਮ ਕਰਨ ਵਾਲੇ ਸਿੱਖ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਕੋਲ ਇਹ ਸ਼ਿਕਾਇਤ ਕੀਤੀ ਕਿ ਮਹਾਰਾਜ ! ਮੇਰਾ ਜੁੜਿਆ ਹੋਇਆ ਸੀ ਮਨ ਤੇ ਬਾਣੀ ਦਾ ਪਾਠ ਕਰਦਿਆਂ ਮੈਨੂੰ ਆ ਰਿਹਾ ਸੀ ਸੁਆਦ ਤੇ ਮੈਂ ਮਿੰਨਤ ਵੀ ਕੀਤੀ ਪਰ ਇਹ ਰਾਗੀ ਸਿੰਘ ਨਹੀਂ ਮੰਨੇ। ਇਹਨਾਂ ਆਪਣੇ ਸਾਜ-ਵਾਜ ਵਜਾਏ, ਮੇਰਾ ਰਸ ਕੁਰੱਸ ਹੋ ਗਿਆ। ਕੀ ਇਹਨਾਂ ਰਾਗੀਆਂ ਸਿੰਘਾਂ ਨੇ ਮਨਮਤ ਨਹੀਂ ਕੀਤੀ? ਔਰ ਜਿਹੜਾ ਬਚਨ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਸੀ ਉਹ ਭਾਈ ਸੰਤੋਖ ਸਿੰਘ ਜੀ ਨੇ ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ। ਗੁਰਦੇਵ ਕਹਿਣ ਲੱਗੇ, ਜਿਸ ਤਰ੍ਹਾਂ ਕੋਈ ਆਦਮੀ ਆਪਣੇ ਦੋ ਕਿੱਲੇ ਖੂਹ ਲਾਗੇ ਕਣਕ ਦੇ ਬੀਜ ਲਏ। ਮੀਂਹ ਨਾ ਪਏ ਤਾਂ ਆਪਣੇ ਬਲਦ ਜੋੜ ਕੇ ਤੇ ਆਪਣੇ ਦੋਵੇਂ ਕਿੱਲੇ ਪਾਣੀ ਨਾਲ ਗੜੁੱਚ ਕਰ ਲਏ :

*"ਸਚਿਤ ਨੀਰ ਹਰੀ ਕਰ ਸੋਇ"*



ਉਸ ਆਪਣੇ ਦੋਵੇਂ ਕਿੱਲੇ ਹਰੇ-ਭਰੇ ਕਰ ਲਏ, ਸੀਂਚ ਲਏ। ਲੇਕਿਨ ਆਪਣੇ ਹੀ ਕੀਤੇ ਨਾ, ਲਾਗਲੇ ਤਾਂ ਸੁੱਕੇ ਪਏ ਨੇ, ਲਾਗਲਿਆਂ ਦਾ ਤੇ ਬੇੜਾ ਵਿਚਾਰਿਆਂ ਦਾ ਡੋਲ ਰਿਹਾ ਹੈ ਨਾ। ਉਹ ਤਾਂ ਇਹ ਸੋਚ ਰਹੇ ਨੇ ਕਿ ਕਿਸ ਤਰ੍ਹਾਂ ਸਾਲ ਲੰਘਣਾ ਹੈ? ਇਹ ਜਿਹੜੀ ਤੂੰ ਬਾਣੀ ਪੜ੍ਹਦਾ ਸੀ ਨਾ ਇਹ ਸੀ 'ਖੂਹ ਦੀ ਖੇਤੀ'। ਸੁਆਦ ਜ਼ਰੂਰ ਆਉਂਦਾ ਸੀ ਪਰ ਕੇਵਲ ਤੇਰੇ ਮਨ ਨੂੰ। ਕਣਕ ਜ਼ਰੂਰ ਪੁੰਗਰਦੀ ਸੀ, ਲੇਕਿਨ ਤੇਰੀ ਆਪਣੀ।

*"ਕੀਰਤਨ ਆਹੇ ਮੇਘ ਕੀ ਵਰਖਾ"*

ਜਿਹੜਾ 'ਕੀਰਤਨ' ਹੈ ਨਾ, ਇਹ ਹੈ ਅਸਮਾਨ ਦੇ ਮੀਂਹ ਦਾ ਵਰ੍ਹ ਜਾਣਾ। ਜੇ ਕਿਤੇ ਪੰਦਰਾਂ ਮਿੰਟ ਮੀਂਹ ਟਿੱਕ ਕੇ ਵਰ੍ਹ ਗਿਆ ਤਾਂ ਚਾਰ ਕੁ ਇਧਰ ਧਰਤੀ ਨਿਹਾਲ, ਚਾਰ ਕੁ ਉਧਰ ਧਰਤੀ ਨਿਹਾਲ ! ਇਸੇ ਤਰ੍ਹਾਂ ਜਿਹੜਾ ਕੀਰਤਨ ਹੈ 'ਆਸਾ ਦੀ ਵਾਰ' ਦਾ ਇਹ ਅਸਮਾਨ ਦਾ ਮੀਂਹ ਹੈ। ਜਿਵੇਂ ਦੋ ਬੰਦੇ ਬੈਠੇ ਸੁਣ ਗਏ, ਦੋ ਸੌ ਬੰਦਾ ਬੈਠਿਆ ਤਾਂ ਵੀ ਸੁਣ ਗਿਆ, ਅਗਰ ਦੋ ਹਜ਼ਾਰ ਵੀ ਬੈਠਾ ਤਾਂ ਉਹ ਵੀ ਸੁਣ ਗਿਆ। ਇਸ ਨਾਲ ਸਭ ਦੀਆਂ ਖੇਤੀਆਂ ਹਰੀਆਂ-ਭਰੀਆਂ ਹੋ ਗਈਆਂ। ਔਰ ਤੂੰ ਜਿਹੜਾ ਨਿਤਨੇਮ ਕਰਦਾ ਸੀ, ਇਸ ਨਾਲ ਤੇਰੀ ਆਪਣੀ ਖੇਤੀ ਹਰੀ ਹੁੰਦੀ ਸੀ, ਬਾਕੀਆਂ ਦੀ ਤਾਂ ਸੁੱਕਦੀ ਜਾਂਦੀ ਸੀ। ਹੁਣ

ਇੰਨਿਆਂ ਦੀ ਖੇਤੀ ਹਰੀ ਕਰਨ ਵਾਸਤੇ ਤੇਰੀ ਖੇਤੀ ਬਦਲੇ ਕੀਰਤਨ ਕਿਵੇਂ ਬੰਦ ਹੋਵੇ?

**"ਕੀਰਤਨ ਆਹੇ ਮੇਘ ਕੀ ਵਰਖਾ॥**
ਤੇ- **ਬਰਖਤ ਹੋਏ ਸਭ ਜੀਵਨ ਹਰਖਾ॥"**

ਜਿਸ ਵੇਲੇ ਅਸਮਾਨੀ ਮੀਂਹ ਵਰ੍ਹਦਾ ਹੈ, ਉਸ ਵੇਲੇ ਕੇਵਲ ਜੱਟ ਨੂੰ ਹੀ ਚਾਅ ਨਹੀਂ ਚੜ੍ਹਦਾ, ਬਲਕਿ ਤਮਾਮ ਜੀਵਾਂ ਨੂੰ ਖ਼ੁਸ਼ੀ ਚੜ੍ਹਦੀ ਹੈ।

**"ਮੀਂਹ ਪਇਆ ਪਰਮੇਸਰਿ ਪਾਇਆ॥**
**ਜੀਅ ਜੰਤ ਸਭਿ ਸੁਖੀ ਵਸਾਇਆ॥"** (ਪੰਨਾ ੧੦੫)

ਅਰਥਾਤ ਅਸਮਾਨੀ ਮੀਂਹ ਨਾਲ ਤਮਾਮ ਜੀਵ ਜੰਤੂ ਸੁਖੀ ਹੋ ਜਾਂਦੇ ਨੇ!

**ਕੀਰਤਨ ਆਹੇ ਮੇਘ ਕੀ ਵਰਖਾ।**
ਤੇ- **ਬਰਖਤ ਹੋਏ ਸਭ ਜੀਵਨ ਹਰਖਾ।**
**ਨਾਲ ਸੁਣੋਂ ਮਹਾਨ ਕਥਾ ਕੋ ਫਲ ਹੈ।**

ਔਰ ਜਿਹੜਾ ਕਥਾ ਦਾ ਫਲ ਹੈ, ਉਹ ਕੀਰਤਨ ਨਾਲੋਂ ਵੀ ਮਹਾਨ ਹੈ। ਇਹ ਕੀਰਤਨ ਨਾਲੋਂ ਵੀ ਉੱਚਾ ਹੈ। ਕਥਾ ਦਾ ਫਲ ਕੀਰਤਨ ਨਾਲੋਂ ਵੀ ਸ਼੍ਰੋਮਣੀ ਹੈ। ਸਿੱਖਾਂ ਪੁਛਿਆ,"ਉਹ ਕਿਵੇਂ?" ਹਜ਼ੂਰ ਕਹਿਣ ਲੱਗੇ :



**"ਸੁਣੋਂ ਮਹਾਨ ਕਥਾ ਕੋ ਫਲ ਹੈ।**
**ਝਰੀ ਲਾਇ ਜਿਉਂ ਬਰਖਤ ਜਲ ਹੈ।"**

ਜਦੋਂ ਕਿਤੇ ਛਰਾਟੇ ਦਾ ਮੀਂਹ ਆਉਂਦਾ ਹੈ ਨਾ ਤਾਂ ਜੇ ਕਿਸੇ ਨੇ ਆਪਣੇ ਬੰਨੇ ਪੱਕੇ ਕਰਨੇ ਕਰ ਲਏ, ਆਪਣੀਆਂ ਇੱਟਾਂ ਪੱਕੀਆਂ ਕਰਨੀਆਂ ਕਰ ਲਈਆਂ ਤੇ ਫਿਰ ਪਾਣੀ ਆਇਆ ਤਾਂ ਰੁੜ੍ਹ ਗਿਆ। ਇਸੇ ਤਰ੍ਹਾਂ ਜਿਹੜੀ ਕਥਾ ਹੈ, ਇਹ ਝੜੀ ਦਾ ਮੀਂਹ ਹੈ।

**"ਸੁਣੋਂ ਮਹਾਨ ਕਥਾ ਕੋ ਫਲ ਹੈ।**
**ਝਰੀ ਲਾਇ ਜਿਉਂ ਬਰਖਤ ਜਲ ਹੈ।**
**ਥਿਮਕ ਥਿਮਕ ਜਿਉਂ ਬੂੰਦੀ ਕੇ ਪਰ ਹੈ।**
**ਤੇ ਅਵਨੀ ਆਪਣੇ ਮੇਂ ਧਰਿ ਹੈ।**

ਥਿੱਮਕ-ਥਿੱਮਕ ਤੋਂ ਭਾਵ ਹੈ ਨਿੱਕੀਆਂ-ਨਿੱਕੀਆਂ, ਅਰਥਾਤ ਜਿਹੜੀਆਂ ਨਿੱਕੀਆਂ-ਨਿੱਕੀਆਂ ਬੂੰਦਾਂ ਨੇ ਨਾ ਉਹ ਧਰਤੀ ਵਿਚ ਸੰਚਰਦੀਆਂ ਜਾਂਦੀਆਂ ਨੇ, ਧਰਤੀ ਵਿਚ ਲੀਨ ਹੁੰਦੀਆਂ ਜਾਂਦੀਆਂ ਨੇ, ਧਰਤੀ ਵਿਚ ਜਜ਼ਬ ਹੁੰਦੀਆਂ ਜਾਂਦੀਆਂ ਨੇ ਤੇ ਉਹ ਰੁੜ੍ਹਦੀਆਂ ਨਹੀਂ। ਇਸੇ ਲਈ ਕਥਾ ਜਿਹੜੀ ਹੈ, ਇਹ ਝੜੀ ਦਾ ਮੀਂਹ ਹੈ। ਕੀਰਤਨ ਸੁਣਦਿਆਂ

ਜਿਹੜੇ ਸ਼ਬਦ ਦੀ ਸਮਝ ਨਹੀਂ ਸੀ ਆਈ ਤਾਂ ਉਹਦੀ ਕਥਾ ਵਿਚੋਂ ਘੁੰਡੀ ਨਿਕਲ ਗਈ ਅਰਥਾਤ ਖੁਲ੍ਹ ਗਈ। ਹੁਣ ਅਸੀਂ ਆਸਾ ਦੀ ਵਾਰ ਰੋਜ਼ ਪੜ੍ਹਦੇ ਹਾਂ ਤੇ ਉਥੇ ਜ਼ਿਕਰ ਆਉਂਦਾ ਹੈ ਕਿ :-

**"ਹਉਮੈ ਦੀਰਘ ਰੋਗੁ ਹੈ"**

ਕਈ ਸੱਜਣ ਇਸ ਦਾ ਅਰਥ ਕਰਦੇ ਨੇ ਕਿ ਹਉਮੈ ਵੱਡਾ ਰੋਗ ਹੈ ਤੇ ਇਸ ਦਾ ਦਾਰੂ ਇਸ ਦੇ ਵਿਚ ਹੈ। ਹੁਣ ਸੋਚਣਾ ਪਵੇਗਾ ਕਿ ਹਉਮੈ ਵਿਚ ਹਉਮੈ ਦਾ ਕੀ ਦਾਰੂ ਹੈ? ਅੱਗ ਵਿਚ ਅੱਗ ਤੋਂ ਬਚਣ ਦਾ ਕੀ ਦਾਰੂ ਹੈ? ਮਾਨ ਸਿੰਘ ਜੀ ਝੌਰ ਕਹਿੰਦੇ ਨੇ, ਮੈਨੂੰ ਮੇਰੇ ਵਿਦਿਆਦਾਤਾ ਨੇ ਇਸ ਦਾ ਅਰਥ ਪੜ੍ਹਾਇਆ ਕਿ ਇਸ ਦਾ ਅਰਥ ਹੈ "ਹਿਰਦਾ"!

**"ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸ ਮਾਹਿ॥"**

(ਪੰਨਾ ੪੬੬)

ਇਸ ਦਾ ਅਰਥ ਹੈ ਇਸ ਪੰਕਤੀ ਵਿਚ ਹਿਰਦਾ :

**"ਕਿਰਪਾ ਕਰੇ ਜੇ ਆਪਣੀ**

**ਤਾ ਗੁਰ ਕਾ ਸਬਦੁ ਕਮਾਹਿ॥"**



(ਪੰਨਾ ੪੬੬)

ਇਸ ਤੋਂ ਭਾਵ ਹੈ ਕਿ ਜੇ ਵਾਹਿਗੁਰੂ ਦੀ ਕਿਰਪਾ ਹੋਵੇ ਤਾਂ ਸਿੱਖ ਵਾਹਿਗੁਰੂ ਦਾ ਸ਼ਬਦ ਕਮਾਉਣ ਲੱਗ ਪਏ। ਤੇ ਸ਼ਬਦ ਦੀ ਕਮਾਈ ਕਿਥੇ ਹੋਣੀ ਹੈ, ਹਿਰਦੇ ਵਿਚ। ਜਿਹੜੇ ਸਿਖ ਨੇ ਆਪਣੇ ਹਿਰਦੇ ਵਿਚ ਸ਼ਬਦ ਦੀ ਕਮਾਈ ਕਰ ਲਈ ਹੈ ਨਾ ਤਾਂ ਉਹਦਾ ਹਉਮੈ ਦਾ ਰੋਗ ਚਲਾ ਗਿਆ। ਹਉਮੈ ਦੇ ਰੋਗ ਕੋਲੋਂ ਉਸ ਦਾ ਬਚਾਅ ਹੋ ਗਿਆ। ਹੁਣ ਇਹ ਘੁੰਡੀ ਕਥਾ ਵਿਚੋਂ ਹੀ ਖੁਲ੍ਹਣੀ ਹੈ ਨਾ। ਤੁਸੀਂ ਵੇਖੋਗੇ ਕਿ ਕਈ ਵੇਰਾਂ ਅਸੀਂ ਝੂਮ-ਝੂਮ ਕੇ ਪੜ੍ਹਨੇ ਹਾਂ,

**"ਕਹੁ ਨਾਨਕ ਸਚੁ ਧਿਆਈਐ॥**
**ਸੁਚਿ ਹੋਵੈ ਤਾ ਸਚੁ ਪਾਈਐ॥"**

(ਪੰਨਾ ੪੭੨)

ਤਾਂ ਕੋਈ ਤੁਹਾਡੇ ਵਰਗਾ ਸਵਾਲ ਨਹੀਂ ਕਰੇਗਾ ਕਿ ਤੁਹਾਡਾ ਗੁਰੂ ਕਰਦਾ ਕੀ ਹੈ? ਇਕੋ ਸਲੋਕ ਵਿਚ ਸੁੱਚ ਦਾ ਖੰਡਨ ਵੀ ਤੇ ਇਕੋ ਸਲੋਕ ਵਿਚ ਸੁੱਚ ਦਾ ਮੰਡਨ ਵੀ। ਇਹ ਕੀ ਕਰਦਾ ਰਿਹਾ ਤੁਹਾਡਾ ਗੁਰੂ? ਇਹ ਸਵਾਲ ਕਰਨ ਦਾ ਮੌਕਾ ਕਿਉਂ ਮਿਲਿਆ ਕਿਸੇ ਆਦਮੀ ਨੂੰ ? ਇਹ ਇਸ ਵਾਸਤੇ ਕਿਉਂਕਿ ਪਾਠ ਦਾ ਬਿਸਰਾਮ ਗਲਤ ਹੋ ਗਿਆ ਹੈ। ਅਸੀਂ ਬਿਸਰਾਮ ਦੇ ਦਿੱਤਾ ਹੈ ਕਿ :

***"ਕਹੁ ਨਾਨਕ ਸਚੁ ਧਿਆਈਐ॥***

***ਸੁਚਿ ਹੋਵੈ ਤਾ ਸਚੁ ਪਾਈਐ॥"***

ਅਸੀਂ ਹੋਵੇ ਉਤੇ ਬਿਸਰਾਮ ਦੇ ਦਿੱਤਾ ਤੇ ਅਗਲੇ ਨੂੰ ਸਵਾਲ ਕਰਨ ਦਾ ਮੌਕਾ ਮਿਲ ਗਿਆ, ਤੇ ਬਿਸਰਾਮ ਸੀ ਤਾਂ ਉਤੇ ਅਰਥਾਤ ਤੂੰ ਸੁੱਚਾ ਹੋਵੇਂਗਾ ਤਾਂ, ਤੂੰ ਸੁੱਚਾ ਹੋਵੇਂਗਾ ਤਦ, ਤੂੰ ਸੁੱਚਾ ਹੋਵੇਂਗਾ ਤਦੋਂ ਸੱਚ ਧਿਆਈਏ। ਜਦੋਂ ਸੱਚੇ ਨੂੰ ਸਿਮਰ ਲਏਂਗਾ, ਔਰ ਜੇ ਤੂੰ ਸੱਚੇ ਨੂੰ ਨਹੀਂ ਸਿਮਰਿਆ ਤਾਂ ਵੀਹ ਵੇਰਾਂ ਭਾਵੇਂ ਪਾਣੀ ਵਿਚ ਨਹਾਅ ਲੈ, ਸੁੱਚਾ ਨਹੀਂ ਹੋਵੇਂਗਾ। ਹੁਣ ਇਹ ਘੁੰਡੀ ਕਥਾ ਵਿਚ ਹੀ ਖੁਲ੍ਹਣੀ ਹੈ ਨਾ! ਔਰ ਹਜ਼ੂਰ ਕਹਿੰਦੇ ਨੇ ਕਿ ਵਾਹਿਗੁਰੂ ਜਿਹੜੇ ਤੈਨੂੰ ਗਾਉਂਦੇ ਨੇ ਨਾ, ਜਿਹੜੇ ਤੈਨੂੰ ਸਵੇਰ-ਸ਼ਾਮ ਤੱਕ ਸਿਮਰਦੇ ਨੇ ਨਾ ਤਾਂ ਉਹ ਮੈਨੂੰ ਭਾਉਂਦੇ ਨੇ, ਉਹ ਮੈਨੂੰ ਚੰਗੇ ਲਗਦੇ ਨੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿਚ ਇਕ ਪਾਠ ਆਉਂਦਾ ਹੈ:

***"ਸਭ ਦਿਨ ਕੇ ਸਮਰਥ ਪੰਥ***

***ਬਿਠੁਲੇ ਹਉ ਬਲਿ ਬਲਿ ਜਾਉ॥***

ਰਾਗੀਆਂ ਸਿੰਘਾਂ ਵਾਸਤੇ ਇਹ ਠੁਮਰੀ ਦਾ ਆਉਂਦਾ ਹੈ। ਔਰ ਇਸ ਠੁਮਰੀ ਨੂੰ ਆਮ ਤੌਰ ਤੇ ਸਿਆਣੇ-ਸੁਚੱਜੇ ਰਾਗੀ ਜਿਹੜੇ ਨੇ, ਉਹ ਦਸ ਮਾਤਰਾ ਵਿਚ ਗਾਉਂਦੇ ਸਨ। ਪੰਥ ਦਾ ਅਰਥ ਹੈ ਰਾਹ ਤੇ ਬਿਠਲੇ ਦਾ ਅਰਥ ਹੈ ਬੀਠਲ ਤੇ ਬੀਠਲ ਦਾ ਵੀ ਅਰਥ ਹੈ ਪਿਆਰਾ ਤੇ ਪਿਆਰੇ ਤੋਂ ਮੁਰਾਦ ਹੈ ਵਾਹਿਗੁਰੂ! ਤੇ

***"ਸਭ ਦਿਨ ਕੇ ਸਮਰਥ"***

ਅਰਥਾਤ ਜਿਹੜੇ ਆਦਮੀ ਵਾਹਿਗੁਰੂ ਦੇ ਰਾਹ ਉਤੇ ਤੁਰਨ ਵਿਚ ਸਾਰਾ ਦਿਨ ਸਮਰਥ ਹਨ, ਸਵੇਰ ਤੋਂ ਲੈ ਕੇ ਸ਼ਾਮ ਤੱਕ ਵਾਹਿਗੁਰੂ-ਵਾਹਿਗੁਰੂ ਜਪ ਸਕਦੇ ਨੇ! ਜਿਹੜੇ ਚੌਬੀਸ ਘੰਟੇ ਵਾਹਿਗੁਰੂ ਦੇ ਰਾਹ ਉਤੇ ਤੁਰਨ ਵਿਚ ਸਮਰਥ ਨੇ।

***"ਸਭ ਦਿਨ ਕੇ ਸਮਰਥ ਪੰਥ ਬਿਠੁਲੇ***

ਹਜ਼ੂਰ ਕਹਿੰਦੇ ਨੇ:

***ਹਉ ਬਲਿ ਬਲਿ ਜਾਉ॥***

ਅਰਥਾਤ ਐਸੇ ਪੁਰਸ਼ਾਂ ਤੋਂ ਮੈਂ ਸਦਕੇ ਜਾਵਾਂ, ਐਸੇ ਪੁਰਸ਼ਾਂ ਤੋਂ ਮੈਂ ਕੁਰਬਾਨ ਜਾਵਾਂ।

***"ਹਉ ਬਲਿ ਬਲਿ ਜਾਉ॥" ਗਾਵਨ ਭਾਵਨ***

ਹਜ਼ੂਰ ਕਹਿੰਦੇ ਨੇ ਵਾਹਿਗੁਰੂ ਜਿਹੜੇ ਤੈਨੂੰ ਗਾਉਂਦੇ ਨੇ ਨਾ, ਉਹ ਭਾਵਨ ਅਰਥਾਤ

ਉਹ ਮੈਨੂੰ ਭਾਉਂਦੇ ਨੇ। ਤੇ ਮਾਨ ਸਿੰਘ ਜੀ ਝੌਰ ਕਹਿੰਦੇ ਨੇ, ਮੇਰੇ ਵਿਦਿਆ-ਦਾਤਾ ਕਹਿਣ ਲੱਗੇ ਕਿ ਇਕ ਵੇਰਾਂ ਫੇਰ ਪੜ੍ਹ ਤੇ ਮੈਂ ਪੜ੍ਹ ਦਿੱਤਾ-:

*"ਗਾਵਨ ਭਾਵਨ"*

ਤੇ ਕਹਿਣ ਲੱਗੇ, ਭਾਵਨ ਕਾ ਅਰਥ ਹੈ ਭਵਨ ਤੇ ਭਵਨ ਕਾ ਅਰਥ ਹੈ ਘਰ! ਜਿਹੜੇ ਘਰ, ਜਿਹੜੇ ਮਕਾਨ ਜਿਹੜੇ ਮੰਦਿਰ ਵਿਚ ਬੈਠ ਕੇ ਸੰਤ ਤੈਨੂੰ ਗਾਉਂਦੇ ਹੋਣ, ਉਹ ਮੰਦਿਰ ਸੋਹਣਾ ਹੈ। ਕਹਿੰਦੇ ਮੈਂ ਫਿਰ ਅਗਲਾ ਬਚਨ ਸੁਣਾਉਣ ਲੱਗਾ ਤਾਂ ਉਹ ਫਿਰ ਕਹਿਣ ਲੱਗੇ, ਦੁਬਾਰਾ ਬਚਨ ਬੋਲ, ਮੈਂ ਫਿਰ ਬੋਲ ਦਿੱਤਾ:

*"ਗਾਵਨ ਭਾਵਨ"*

ਫਿਰ ਮੈਨੂੰ ਅਰਥ ਸਮਝਾਉਣ ਲੱਗੇ ਗਾਵਨਿ ਆਵਨ ਭਾਵਨਿ। ਅਰਥਾਤ ਜੰਮਣਾ ਤੇ ਮਰਨਾ। ਭਾਵਨਿ ਦਾ ਅਰਥ ਹੈ ਨਸ਼ਟ-ਭ੍ਰਸ਼ਟ! ਜਿਨ੍ਹਾਂ ਸੰਤਾਂ ਨੇ ਤੈਨੂੰ ਗਾਇਆ, ਉਹਨਾਂ ਦਾ ਜੰਮਣਾ-ਮਰਨਾ ਭ੍ਰਸ਼ਟ ਹੋ ਗਿਆ। ਗੁਰੂ ਗ੍ਰੰਥ ਸਾਹਿਬ ਜੀ ਵਿਚ ਇਕ ਹੋਰ ਬਚਨ ਆਇਆ ਹੈ :

*"ਗੂਜਰੀ ਜਾਤਿ ਗਵਾਰਿ ਜਾ ਸਹੁ ਪਾਏ ਆਪਣਾ॥"* (ਪੰਨਾ ੫੧੬)

ਇਹ ਸੰਸਕ੍ਰਿਤ ਨਹੀਂ, ਉਰਦੂ ਨਹੀਂ, ਫ਼ਾਰਸੀ ਨਹੀਂ, ਇਹ ਮੋਟੀ ਪੰਜਾਬੀ ਹੈ। ਇਸ ਦਾ ਮੇਰੇ ਵਿਦਿਆ-ਦਾਤਾ ਨੇ ਅਰਥ ਸਮਝਾਇਆ ਕਿ ਗੂਜਰਾਂ ਦੀ ਗਵਾਰ ਜਾਤ ਵਿਚੋਂ ਰਾਜੇ ਨੇ ਜਨਮ ਲਿਆ ਤੇ ਰਾਜੇ ਨੇ ਗੂਜਰਾਂ ਦੀ ਗਵਾਰ ਜਾਤ ਤੋਂ ਜਨਮ ਲੈ ਕੇ ਜੇ ਕ੍ਰਿਸ਼ਨ ਪ੍ਰਾਪਤ ਕਰ ਲਿਆ, ਜੇ ਉਸਨੇ ਕ੍ਰਿਸ਼ਨ ਹਾਸਿਲ ਕਰ ਲਿਆ, ਤੇ ਉੱਚੀ ਜਾਤ ਦਾ ਮਾਨ ਕਰਕੇ ਮੁੱਛਾਂ ਨੂੰ ਤਾਅ ਦੇਣ ਵਾਲਿਆ ਤੈਨੂੰ ਨਾ ਰੱਬ ਮਿਲੂ! ਅਰਥ ਸੁਣਾ ਕੇ ਹੱਸ ਪਏ ਤੇ ਕਹਿਣ ਲੱਗੇ ਫਿਰ ਪੜ੍ਹ। ਮੈਂ ਫਿਰ ਪੜ੍ਹ ਦਿੱਤਾ :

*"ਗੂਜਰੀ ਜਾਤਿ ਗਵਾਰਿ"*

ਤੇ ਇਸ ਦਾ ਮੈਨੂੰ ਅਰਥ ਸਿਖਾਇਆ ਹੈ ਬੇਵਕੂਫ! ਹੇ ਗਵਾਰ, ਹੇ ਨਲਾਇਕ, ਹੇ ਜ਼ਾਹਿਲ 'ਗੁਜਰੀ ਜਾਤ'! ਅਰਥਾਤ ਤੇਰੀ ਉਮਰ ਐਵੇਂ ਹੀ ਗੁਜ਼ਰਦੀ ਜਾਂਦੀ ਹੈ, ਨਿਕੰਮੀ ਹੀ ਗੁਜ਼ਰਦੀ ਜਾਂਦੀ ਹੈ। ਔਰ ਚੰਗੀ ਕਦੋਂ ਹੋਵੇਗੀ?

*"ਜਾ ਸਹੁ ਪਾਏ ਆਪਣਾ॥"*

ਜਾ ਦਾ ਅਰਥ ਹੈ ਜਦੋਂ ਤੇ ਸਹੁ ਦਾ ਅਰਥ ਹੈ ਪਤੀ-ਪ੍ਰਮਾਤਮਾ, ਭਾਵ ਜਦੋਂ ਤੂੰ ਆਪਣਾ ਪਤੀ-ਪ੍ਰਮਾਤਮਾ ਪਾ ਲਵੇਂਗਾ ਤਾਂ ਚੰਗੀ ਹੋ ਜਾਏਗੀ। ਨਹੀਂ ਤਾਂ ਬੇਵਕੂਫਾ, ਜ਼ਾਹਿਲਾ ਐਵੇਂ ਹੀ ਗੁਜ਼ਰ ਜਾਏਗੀ। ਮਾਨ ਸਿੰਘ ਜੀ ਝੌਰ ਕਹਿਣ ਲੱਗੇ, ਮੇਰੇ

ਵਿਦਿਆਦਾਤਾ ਮੈਨੂੰ ਇਕ ਵੇਰਾਂ ਫੇਰ ਕਹਿਣ ਲੱਗੇ, ਦੁਬਾਰਾ ਪੜ੍ਹ! ਮੈਂ ਫਿਰ ਪੜ੍ਹ ਦਿੱਤਾ:

**"ਗੂਜਰੀ ਜਾਤਿ ਗਵਾਰਿ ਜਾ ਸਹੁ ਪਾਏ ਆਪਣਾ॥"**

ਤੇ ਇਸ ਦਾ ਮੈਨੂੰ ਅਰਥ ਸੁਣਾਇਆ ਕਿ ਬੇਟਾ! 'ਜਾ' ਤੋਂ ਭਾਵ ਜਿਨ੍ਹਾਂ ਜਿਨ੍ਹਾਂ ਨੇ ਆਪਣਾ ਸਹੁ ਪਤੀ-ਪ੍ਰਮਾਤਮਾ ਪਾ ਲਿਆ ਤਾਂ ਉਹਨਾਂ ਦੀ ਫਿਰ ਗੰਵਾਰਿਪੁਣੇ ਦੀ ਜਿਹੜੀ ਨੀਵੀਂ ਜਾਤ ਸੀ ਨਾ, ਉਹ ਗੁਜ਼ਰ ਗਈ ਅਰਥਾਤ ਖਤਮ ਹੋ ਗਈ! ਹੁਣ ਤਾਂ:

ਨੀਚ ਜਾਤਿ ਹਰਿ ਜਪਤਿਆ<br>
ਉਤਮ ਪਦਵੀ ਪਾਇ॥<br>
ਪੂਛਹੁ ਬਿਦਰ ਦਾਸੀ ਸੁਤੈ<br>
ਕਿਸਨੁ ਉਤਰਿਆ ਘਰਿ ਜਿਸੁ ਜਾਇ॥ ੧॥

....... ....... .......

ਰਵਿਦਾਸੁ ਚਮਾਰੁ ਉਸਤਤਿ ਕਰੇ<br>
ਹਰਿ ਕੀਰਤਿ ਨਿਮਖ ਇਕ ਗਾਇ॥<br>
ਪਤਿਤ ਜਾਤਿ ਉਤਮੁ ਭਇਆ<br>
ਚਾਰਿ ਵਰਨ ਪਏ ਪਗਿ ਆਇ॥ ੨॥<br>
ਨਾਮਦੇਅ ਪ੍ਰੀਤਿ ਲਗੀ<br>
ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ॥<br>
ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ<br>
ਹਰਿ ਨਾਮਦੇਉ ਲੀਆ ਮੁਖਿ ਲਾਇ॥ ੩॥ (ਪੰਨਾ ੭੩੩)<br>
ਗੂਜਰੀ ਜਾਤਿ ਗਵਾਰਿ॥

ਇਹ ਹੁਣ ਕਥਾ ਵਿਚੋਂ ਹੀ ਘੁੰਡੀਆਂ ਖੁਲ੍ਹਣੀਆਂ ਹਨ ਨਾ!

"ਸੁਣੋ ਮਹਾਨ ਕਥਾ ਕੋ ਫਲ ਹੈ,<br>
ਝੜੀ ਲਾਇ ਜਿਨ ਬਰਖਤ ਜਲ ਹੈ।<br>
ਥਿੱਮਕ-ਥਿੱਮਕ ਜਿਉ ਬੂੰਦੀ ਤਰਹਿ,<br>
ਤੇ ਅਵਨੀ ਅਪਨੇ ਮੇਂ ਧਰਿ ਹੈ।

ਪਹਿਲਾਂ ਤਾਂ ਮਨ ਕਰਕੇ ਹਰੀ-ਪ੍ਰਮਾਤਮਾ ਦਾ ਨਾਮ ਅਰਾਧਿ ਮਾਘ ਦੇ ਮਹੀਨੇ ਦੀ ਸੰਗਰਾਂਦ ਨੂੰ। ਫੇਰ ਗੁਰਦੁਆਰੇ ਆ ਕੇ ਕੰਨਾਂ ਨਾਲ ਨਾਮ ਸੁਣ।

*"ਹਰਿ ਕਾ ਨਾਮੁ ਧਿਆਇ ਸੁਣਿ*
*ਸਭਨਾ ਨੋ ਕਰਿ ਦਾਨੁ॥*

ਤੇ ਫਿਰ ਜਿਹੜਾ ਨਾਮ ਧਿਆਇਆ ਈ,ਅਰਾਧਿਆ ਈ, ਗੁਰਦੁਆਰੇ ਬੈਠ ਕੇ ਸੁਣਿਆ ਈ, ਤਾਂ ਫਿਰ ਉਹਦੇ ਤੇ ਕਬਜ਼ਾ ਕਰਕੇ ਨਾ ਬੈਠ ਜਾਈਂ ਕਿ ਇਹ ਹੁਣ ਮੇਰਾ ਵਿਰਸਾ ਹੋ ਗਿਆ, ਮੈ ਹੁਣ ਇਸ ਦਾ ਮਾਲਿਕ ਬਣ ਗਿਆ ਹਾਂ। ਬਲਕਿ ਇਹਦਾ ਦਾਨ ਕਰ, ਵੰਡ ਦੇ। ਸਾਹਿਬ ਸੱਚਾ ਪਾਤਸ਼ਾਹ ਇਹ ਗੱਲ ਕਹਿੰਦੇ ਨੇ :

*"ਜਨ ਨਾਨਕ ਤਿਸੁ ਬਲਿਹਾਰਣੈ*
*ਜੋ ਆਪਿ ਜਪੈ ਅਵਰਾ ਨਾਮੁ ਜਪਾਏ॥"*

*(ਪੰਨਾ ੧੪੦)*

ਵੰਡ ਦੇ ਇਹ ਦਾਨ! ਦੇ-ਦੇ ਲੋਕਾਂ ਨੂੰ। ਜੇ ਕੁਝ ਪੱਲੇ ਹੈ ਈ ਤਾਂ ਕਰ ਦੇ ਲੋਕਾਂ ਦਾ ਭਲਾ! ਦੇ-ਦੇ ਲੋਕਾਂ ਨੂੰ ਇਹ ਨਾਮ ਦਾ ਹੀਰਾ। ਸਾਹਿਬ ਤਾਂ ਅੱਜ ਦੇ ਦਿਨ ਤੱਕ ਵੀ ਹੋਕਾ ਦੇ ਰਹੇ ਨੇ :



*"ਹਰਿ ਕਾ ਨਾਮੁ ਧਿਆਇ ਸੁਣਿ*
*ਸਭਨਾ ਨੋ ਕਰਿ ਦਾਨੁ॥*

ਤੇ ਅਗਲੇ ਅੱਖਰ ਘਰ ਜਾ ਕੇ ਵੇਖਿਓ!

*"ਜਨਮ ਕਰਮ"*

ਜ, ਨ, ਮ ਇਹ ਤਿੰਨੇ ਹੀ ਮੁਕਤੇ ਨੇ, ਇਹਨਾਂ ਨੂੰ ਕੋਈ ਸਿਹਾਰੀ-ਬਿਹਾਰੀ ਨਹੀਂ। ਔਰ ਜਿਹੜਾ ਕਰਮ ਹੈ, ਲਗ ਇਹਨਾਂ ਨੂੰ ਵੀ ਕੋਈ ਨਹੀਂ। ਜਨਮ ਦੇ 'ਮ' ਨੂੰ ਹੁੰਦਾ ਔਂਕੜ ਤਾਂ ਇਕ ਜਨਮ ਹੋਣਾ ਸੀ ਔਰ ਇਸੇ ਤਰ੍ਹਾਂ ਜੇ ਕਰਮ ਦੇ 'ਮ' ਨੂੰ ਹੁੰਦਾ ਔਂਕੜ ਤਾਂ ਇਕ ਕਰਮ ਹੋਣਾ ਸੀ। ਇਥੇ ਦੋਹਾਂ ਨੂੰ ਔਂਕੜ ਕੋਈ ਨਹੀਂ, ਫਿਰ ਇਹ ਬਹੁਵਚਨ ਹੈ। ਜਨਮ-ਜਮਾਂਤਰਾਂ ਦੀ ਮੈਲ, ਜਨਮ-ਜਮਾਂਤਰਾਂ ਦੇ ਪਾਪਾਂ ਦੀ ਮੈਲ, ਕਰੋੜਾਂ ਜਨਮਾਂ ਦੇ ਪਾਪਾਂ ਦੀ ਮੈਲ ਤੇਰੀ ਉਤਰ ਜਾਏਗੀ!

*"ਜਨਮ ਕਰਮ ਮਲੁ ਉਤਰੈ,*
*ਮਨ ਤੇ ਜਾਇ ਗੁਮਾਨੁ॥*

ਮਨ ਤੇਰੇ ਤੇ ਜਿਹੜਾ ਹੰਕਾਰ ਦਾ ਕਬਜ਼ਾ ਹੋਇਆ ਹੈ ਨਾ, ਇਹ ਵੀ ਲਹਿ ਜਾਏਗਾ,

ਉਤਰ ਜਾਏਗਾ। ਔਰ ਹੰਕਾਰ ਵੱਲੋਂ ਵੀ ਤੇਰਾ ਛੁਟਕਾਰਾ ਹੋ ਜਾਏਗਾ।

***"ਕਾਮਿ ਕਰੋਧਿ ਨ ਮੋਹੀਐ***

ਨਾ ਤੈਨੂੰ ਕਾਮ ਸਤਾਏਗਾ, ਨਾ ਤੈਨੂੰ ਕ੍ਰੋਧ ਸਤਾਏਗਾ ਤੇ ਨਾ ਤੈਨੂੰ ਮੋਹ ਸਤਾਏਗਾ।'

***"ਕਾਮ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥***

ਔਰ ਜਿਹੜਾ ਲੋਭ ਦਾ ਕੁੱਤਾ ਹੈ, ਉਹ ਵੀ ਤੇਰਾ ਖਹਿੜਾ ਛੱਡ ਜਾਏਗਾ। ਉਹ ਵੀ ਤੇਰੇ ਕੋਲੋਂ ਦੂਰ ਚਲਿਆ ਜਾਏਗਾ!

***ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥***

ਇਕ-ਇਕ ਬੰਦਾ ਆਪਣਾ-ਪਰਾਇਆ ਦੇਸ਼-ਪਰਦੇਸ਼ ਦਾ ਉਪਮਾ ਕਰੇਗਾ ਉਹਦੀ ਜਿਹੜਾ ਸੱਚੇ ਰਾਹ ਤੁਰ ਪਏਗਾ।

***ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥***

ਤੇ ਗਰੀਬ-ਨਿਵਾਜ਼ ਸਾਹਿਬ ਸੱਚਾ ਪਾਤਸ਼ਾਹ ਕਹਿੰਦੇ ਨੇ, ਪਿਆਰਿਆ!

***ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥***



ਅਠਾਹਠ ਤੀਰਥਾਂ ਦੇ ਇਸ਼ਨਾਨ ਕਰਦਿਆਂ ਜਿਹੜਾ ਪੁੰਨ ਮਿਲਦਾ ਹੈ ਨਾ ਤੇ ਹੋਰ ਬਾਕੀ ਦੇ ਸਗਲ ਪੁੰਨ ਕੀਤਿਆਂ ਜਿਹੜਾ ਫਲ ਮਿਲਦਾ ਹੈ, ਇਹ ਤੈਨੂੰ ਉਦੋਂ ਮਿਲ ਜਾਏਗਾ, ਜਦੋਂ ਤੂੰ ਕਿਸੇ ਦੁਖੀਏ ਜੀਵ ਤੇ ਦਇਆ ਕਰ ਦੇਵੇਂਗਾ! ਜਦੋਂ ਕਿਤੇ ਪੀੜਾ ਵਿਚ ਗ੍ਰਸਤ ਹੋਏ ਜੀਵ ਨੂੰ, ਜੇ ਤੂੰ ਉਸ ਤੇ ਦਇਆ ਕਰ ਦੇਵੇਂਗਾ। ਦਿਨੇ ਰਾਤ ਹਾਇ-ਹਾਇ ਕਰਦੇ ਜੀਵ ਉਤੇ ਜਦੋਂ ਤੂੰ ਦਇਆ ਕਰ ਦੇਵੇਂਗਾ, ਉਦੋਂ ਤੈਨੂੰ ਸਾਰੇ ਤੀਰਥਾਂ ਦੇ ਇਸ਼ਨਾਨ ਦਾ ਫਲ, ਸਾਰਿਆਂ ਪੁੰਨਾਂ ਦਾ ਫਲ ਮਿਲ ਜਾਏਗਾ, ਜਦੋਂ ਤੂੰ ਇਹ ਕਰਮ ਕਰ ਲਏਂਗਾ।

***ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥***
***ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥***

ਜਿਸ ਤੇ ਨਿਰੰਕਾਰ ਦਇਆ ਕਰੇ, ਨਿਰੰਕਾਰ ਮਿਹਰ ਕਰੇ, ਰਹਿਮਤ ਦਾ ਦਰਵਾਜ਼ਾ ਖੋਲ੍ਹ ਕੇ ਲੜ ਲੱਗੇ ਦੀਆਂ ਝੋਲੀਆਂ ਭਰ ਦੇਵੇ, ਜੇ ਉਸ ਪੁਰਖ ਨੂੰ ਸੁਜਾਨ ਆਖਿਆ ਜਾਏ। ਭਈ ਉਸ ਨੂੰ ਦਨਾਅ, ਉਸ ਨੂੰ ਸਿਆਣਾ, ਉਸ ਨੂੰ ਅਕਲਮੰਦ ਆਖਿਆ ਜਾ ਸਕਦਾ:

***ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥***

***ਜਿਨਾ ਮਿਲਿਆ ਪ੍ਰਭੁ ਆਪਣਾ..........***

ਮਾਘ ਦੇ ਮਹੀਨੇ ਵਿਚ ਜਿਸ ਕਿਸੇ ਨੂੰ ਆਪਣਾ ਪ੍ਰਭੂ ਮਿਲ ਪਿਆ, ਜਿਸ ਕਿਸੇ ਨੂੰ

ਆਪਣਾ ਪ੍ਰੀਤਮ ਮਿਲ ਪਿਆ। ਅਰਾਧਿਆਂ, ਸਿਮਰਦਿਆਂ, ਦਾਨ ਪੁੰਨ ਕਰਦਿਆਂ, ਜਿਸ ਨੂੰ ਮਿਲ ਪਿਆ ਸਤਿਨਾਮ ਵਾਹਿਗੁਰੂ ! ਤਾਂ ਗਰੀਬ ਨਿਵਾਜ਼ ਸੱਚਾ ਪਾਤਸ਼ਾਹ ਕਹੇਗਾ :

*ਜਿਨਾ ਮਿਲਿਆ ਪ੍ਰਭੁ ਆਪਣਾ*

*ਨਾਨਕ ਤਿਨ ਕੁਰਬਾਨੁ॥*

*ਪਿਆਰੇ ਨਾਨਕ ਤਿਨ ਕੁਰਬਾਨੁ॥*

*ਨਾਨਕ ਤਿਨ ਕੁਰਬਾਨੁ॥*

*ਮਾਘਿ ਸਚੇ ਸੇ ਕਾਂਢੀਅਹਿ*

*ਜਿਨ ਪੂਰਾ ਗੁਰੁ ਮਿਹਰਵਾਨੁ॥*

ਮਾਘ ਦੇ ਮਹੀਨੇ ਵਿਚ ਉਹਨਾਂ ਨੂੰ ਸੁੱਚੇ ਸਮਝਿਆ ਜਾਏਗਾ, ਅੰਦਰੋਂ-ਬਾਹਰੋਂ ਸੁੱਚੇ ਸਮਝਿਆ ਜਾਏਗਾ, ਲੋਕ ਪਰਲੋਕ ਵਿਚ ਸੁੱਚੇ ਸਮਝਿਆ ਜਾਏਗਾ, ਜਿਨ੍ਹਾਂ ਉਤੇ ਮਿਹਰਵਾਨ, ਜਿਨ੍ਹਾਂ ਉਤੇ ਦਇਆਲੂ ਹੋ ਗਿਆ ਪੂਰਾ ਗੁਰੂ 'ਧੰਨ ਗੁਰੂ ਨਾਨਕ ਦੇਵ', ਜਿਨ੍ਹਾਂ ਉਤੇ ਦਿਆਲੂ ਹੋ ਗਿਆ ਪੂਰਾ ਗੁਰੂ 'ਧੰਨ ਗੁਰੂ ਗੋਬਿੰਦ ਸਿੰਘ ਸਾਹਿਬਾਂ', ਜਿਹੜੇ ਮਾਘ ਮਹੀਨੇ ਦੇ ਸੱਚੇ ਨੇ, ਸੁੱਚੇ ਨੇ, ਲੋਕ ਸੁਖੀਏ ਨੇ, ਪਰਲੋਕ ਸੁਹੇਲੇ ਨੇ! ਵਾਹਿਗੁਰੂ ਕਰੇ, ਇਹ ਮਾਘ ਦੇ ਮਹੀਨੇ ਦਾ ਉਪਦੇਸ਼ ਤੁਹਾਡੇ ਸਾਰਿਆਂ ਵਿਚ ਵੱਸੇ। ਤੁਸੀਂ ਤੇ ਅਸੀਂ ਇਸ ਦੀ ਕਮਾਈ ਕਰੀਏ, ਤਾਂਕਿ ਸਾਡਾ ਜਨਮ ਸਫਲਾ ਹੋ ਜਾਵੇ। ਔਰ ਭੁੱਲਾਂ ਗਲਤੀਆਂ ਮਾਫ ਕਰਨੀਆਂ, ਗੁਰੂ ਰਾਮਦਾਸ ਦੇ ਦਰ ਦਾ ਕੂਕਰ ਜਾਣ ਕੇ ਮਾਫ ਕਰਨੀਆਂ ਤੇ ਬਚਨ ਗੁਰੂ ਦਾ ਜਾਣ ਕੇ ਅੰਦਰ ਵਸਾਉਣਾ ਤੇ ਕੋਸ਼ਿਸ਼ ਕਰਨਾ ਇਕ ਸੁੱਚੇ ਤੇ ਸੱਚੇ ਸਿੱਖ ਬਣਨ ਦੀ, ਔਰ ਹਰਿ ਦਾ ਨਾਮ ਵੀ ਧਿਆਉਣਾ, ਆਪ ਤੇ ਲੋਕਾਂ ਨੂੰ ਵੀ ਦਾਨ ਕਰਨਾ। ਕਿਉਂਕਿ ਹਰਿ ਦਾ ਨਾਮ ਅਰਾਧਨ ਨਾਲ ਤੁਹਾਡੇ ਮਨ ਦੀ ਮੈਲ ਮਿਟ ਜਾਏਗੀ ਤੇ ਤੁਸੀਂ ਹਰੀ-ਪ੍ਰਮਾਤਮਾ ਨੂੰ ਵੀ ਪਾ ਲਵੋਗੇ ਤੇ ਉਸ ਦੇ ਦਰਸ਼ਨ ਵੀ ਕਰ ਲਵੋਗੇ। ਔਰ ਕੀਰਤਨ ਨਾਲੋਂ ਤੁਸੀਂ ਕਥਾ ਵੀ ਜ਼ਰੂਰ ਸੁਣਿਆ ਕਰੋ, ਕਿਉਂਕਿ ਕੀਰਤਨ ਨਾਲ ਤੇ ਤੁਹਾਡਾ ਮਨ ਸ਼ਾਂਤ ਹੋਵੇਗਾ, ਤੁਹਾਨੂੰ ਰਸ ਆਵੇਗਾ, ਪਰ ਕਥਾ ਸੁਣਨ ਨਾਲ ਤੁਹਾਡੇ ਦਿਮਾਗ ਵਿਚ ਸਹੀ ਅਰਥਾਂ ਨੂੰ ਜਾਣਨ ਦੀ ਜਾਣਕਾਰੀ ਮਿਲੇਗੀ। ਸਹੀ ਅਰਥਾਂ ਨੂੰ ਸਮਝਣ ਦੀ ਜਾਣਕਾਰੀ ਮਿਲੇਗੀ, ਜਿਸ ਨਾਲ ਤੁਹਾਨੂੰ ਗਿਆਨ ਦੀ ਪ੍ਰਾਪਤੀ ਹੋਵੇਗੀ!



# ਸਿੱਖ ਧਰਮ ਦੀ ਸਿਫਤ

*"ਪੁਤ੍ਰ ਕਲਤ੍ਰ ਲੋਕ ਗ੍ਰਿਹ ਬਨਿਤਾ*
*ਮਾਇਆ ਸਨਬੰਧੇਹੀ॥"* (ਪੰਨਾ ੬੦੯)

ਸਾਹਿਬ ਕਹਿੰਦੇ ਨੇ-ਕਿ ਦੋ ਤਰ੍ਹਾਂ ਦੇ ਪੁੱਤ ਮੰਨੇ ਨੇ ਸੰਤ ਮੰਡਲੀ ਔਰ ਵਿਦਵਾਨ ਸੱਜਣਾਂ ਨੇ। ਇਕ ਨਾਦੀ, ਇਕ ਬਿੰਦੀ, ਜਿਹੜੇ ਪਲੇ-ਪੋਸੇ ਹੋਏ। ਅਰਥਾਤ ਜੜ੍ਹਾਵਾਂ ਵਾਲੇ ਸਾਧਾਂ ਦੇ, ਭਗਵੇਂ ਕੱਪੜੇ ਵਾਲੇ ਸਾਧਾਂ ਦੇ ਚੇਲੇ ਬਣ ਜਾਂਦੇ ਨੇ ਡੇਰੇ ਜਾ ਕੇ ਉਹਨਾਂ ਨੂੰ ਕਹਿੰਦੇ ਨੇ "ਨਾਦੀ ਪੁੱਤਰ" ਔਰ ਜਿਹੜੇ ਮਾਂ-ਬਾਪ ਦੇ ਕੋਲ ਹੀ ਰਹਿੰਦੇ ਨੇ, ਉਹੀ ਪਾਲਦੇ-ਪੋਸਦੇ ਪੜ੍ਹਾਉਂਦੇ ਨੇ, ਉਹ ਅਖਵਾਉਂਦੇ ਨੇ "ਬਿੰਦੀ ਪੁੱਤਰ" ਤੇ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਨੇ ਕਿਹਾ ਹੈ :



*'ਪੁਤ੍ਰ ਤੇ ਕਲਤ੍ਰ'*

ਕਲਤ੍ਰ ਦਾ ਅਰਥ ਹੈ ਇਸਤਰੀ। ਪੁੱਤਰ ਤੇ ਇਸਤਰੀ ਤੇ ਹੋਰ ਘਰ ਦੇ ਲੋਕ ਅਰਥਾਤ ਕੋਈ ਚਾਚਾ, ਕੋਈ ਤਾਇਆ, ਕੋਈ ਮਾਮਾ, ਹੋਰ ਕੁਟੰਬ ਦੇ ਲੋਕ ਅਤੇ ਹੋਰ ਘਰ ਦੀਆਂ ਇਸਤਰੀਆਂ; ਜਿਵੇਂ ਚਾਚੀ, ਮਾਮੀ, ਕੋਈ ਤਾਈ, ਕੋਈ ਨਾਨੀ, ਕੋਈ ਭੈਣ, ਕੋਈ ਭਰਜਾਈ, ਇਹ ਜਿਤਨਾ ਭੀ ਸਿਲਸਿਲਾ ਹੈ, ਸਾਹਿਬ ਕਹਿੰਦੇ ਨੇ :-

*"ਮਾਇਆ ਸਨਬੰਧੇਹੀ॥"*

ਅਰਥਾਤ ਇਹ ਸਾਰੇ ਮਾਇਆ ਦੇ ਸਨਬੰਧ ਨੇ। ਇਕ ਬਚਨ ਆਉਂਦਾ ਹੈ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ :

*"ਪੂਰਬ ਜਨਮ ਕੇ ਮਿਲੇ ਸੰਜੋਗੀ"*

ਪਿਛਲੇ ਜਨਮ ਦੇ ਕਰਮਾਂ ਦੇ ਸੰਜੋਗ ਕਰਕੇ ਅੱਗੇ ਮਾਪਿਆਂ ਦੇ ਘਰ ਸੰਤਾਨ ਜੰਮਦੀ ਹੈ, ਪੈਦਾ ਹੁੰਦੀ ਰਹਿੰਦੀ ਹੈ, ਇਹ ਸਿਲਸਿਲਾ ਜਾਰੀ ਰਹਿੰਦਾ ਹੈ। ਇਹਨਾਂ ਵਿਚੋਂ ਅੰਤ ਵੇਲੇ ਸਹਾਇਤਾ ਕਰਨ ਵਾਲਾ ਕੋਈ ਨਹੀਂ, ਅੰਤ ਵੇਲੇ ਬਾਂਹ ਫੜਨ ਵਾਲਾ ਕੋਈ ਨਹੀਂ।

*"ਮਾਇਆ ਸਨਬੰਧੇਹੀ॥"*

ਮਾਇਆ ਦੇ ਤਿੰਨ ਗੁਣ ਮੰਨੇ ਨੇ "ਰਜੋ ਗੁਣ, ਤਮੋ ਗੁਣ, ਤੇ ਸਤੋ ਗੁਣ" ਇਨ੍ਹਾਂ ਤਿੰਨਾਂ

ਗੁਣਾਂ ਦੇ ਅਧੀਨ ਰਹਿਣ ਵਾਲੀ ਨਿਰੰਕਾਰ ਨੇ ਇਹ ਦੇਹ ਬਣਾਈ ਹੈ। ਅਸੀਂ ਤਾਂ ਇਸ ਦੇਹੀ ਦੀ ਕਦਰ ਹੀ ਨਹੀਂ ਜਾਣਦੇ। ਇਸ਼ਨਾਨ-ਪਾਣੀ ਕਰ ਲਿਆ, ਜਿਸ ਨੇ ਨਾ ਕੀਤਾ, ਖਾਣਾ ਖਾਧਾ, ਕੰਮ ਕੀਤਾ ਤੇ ਰਾਤ ਨੂੰ ਸੌਂ ਗਏ। ਇਸ ਤੋਂ ਅਗੇ ਸਾਨੂੰ ਕਾਇਆ ਦੇ ਸਬੰਧ ਵਿਚ ਕੋਈ ਨਹੀਂ। ਲੇਕਿਨ ਜਿਸ ਵੇਲੇ ਦਾਨਿਆਂ ਕੋਲ ਬੈਠੀਏ ਨਾ ਤੇ ਉਹ 'ਗੁਰਬਾਣੀ' ਦੀ ਵਿਆਖਿਆ ਕਰਕੇ ਸੁਣਾਉਂਦੇ ਨੇ ਭਈ ਕਈ ਮੌਤਾਂ ਐਸੀਆਂ ਨੇ ਜਿਹੜੀਆਂ ਜਲ ਵਿਚ ਰੋੜ੍ਹ ਦਿਤੀਆਂ ਜਾਂਦੀਆਂ ਨੇ, ਕਈ ਮੌਤਾਂ ਐਸੀਆਂ ਨੇ ਜਿਹਨਾਂ ਨੂੰ ਕਾਂ-ਕੁੱਤੇ ਖਾ ਜਾਂਦੇ ਨੇ, ਕਈ ਮੌਤਾਂ ਐਸੀਆਂ ਵੀ ਨੇ ਜਿਹਨਾਂ ਨੂੰ ਤਾਂ ਸਵਾਹ ਕਰ ਦਿੱਤਾ ਜਾਂਦਾ ਹੈ, ਅਰਥਾਤ ਭਸਮ ਕਰ ਦਿੱਤਾ ਜਾਂਦਾ ਹੈ।

ਹੇ ਮਨੁੱਖ ! ਤੂੰ ਸਾਰਾ ਦਿਨ ਆਪਣੀ ਕਾਇਆ ਨੂੰ ਹੀ ਕੀ ਪਪੋਲਦਾ ਰਹਿੰਦਾ ਹੈਂ? ਇਸ ਨੂੰ ਕੀ ਸਵਾਰਨ ਵਿਚ ਰੁਝਿਆ ਰਹਿੰਦਾ ਹੈਂ? ਇਸ ਨੂੰ ਚਮਕਾਉਣ ਵਿਚ ਹੀ ਕੀ ਰੁਝਿਆ ਰਹਿੰਦਾ ਹੈਂ?

***"ਰੇ ਨਰ ਕਾਹੇ ਪਪੋਰਹੁ ਦੇਹੀ॥"*** (ਪੰਨਾ ੬੦੯)

ਸ੍ਰੀ ਮਾਨ ਭਾਈ ਸਾਹਿਬ ਨਾਦਾਨ ਸਿੰਘ ਜੀ ਆਲਮ, ਉਹ ਕਰ ਰਹੇ ਸੀ ਵਿਆਖਿਆ, ਤੇ ਉਹਨਾਂ ਕੁਰਾਨ ਦੀ ਇਕ ਆਇਤ ਪੜ੍ਹੀ ਗਲਤ। ਤੇ ਇਕ ਮੁਸਲਮਾਨ ਖੜਾ ਹੋ ਗਿਆ ਤੇ ਕਹਿਣ ਲੱਗਾ, ਸਾਹਿਬ ਗਲਤ ਮਤ ਪੜ੍ਹੋ! ਤੇ ਆਲਮ ਸਾਹਿਬ ਗੁੱਸੇ ਨਹੀਂ ਹੋਏ, ਬਲਕਿ ਉਹਨਾਂ ਚੁਪ ਕਰਕੇ ਉਹੀ ਆਇਤ ਸਹੀ ਪੜ੍ਹ ਦਿੱਤੀ। ਉਹੀ ਮੁਸਲਮਾਨ ਫਿਰ ਖੜਾ ਹੋ ਗਿਆ ਤੇ ਕਹਿਣ ਲੱਗਾ, ਸਾਹਿਬ ਪਹਿਲੇ ਗਲਤ ਕਿਉਂ ਪੜ੍ਹੀ? ਔਰ ਅਬ ਸਹੀ ਕਿਉਂ? ਤੇ ਨਾਦਾਨ ਸਿੰਘ ਹੱਸ ਕੇ ਕਹਿਣ ਲੱਗਾ, ਮੈਂ ਇਸ ਕਰਕੇ ਗਲਤ ਪੜ੍ਹੀ ਸੀ ਕਿ ਮੈਂ ਵੇਖ ਲਵਾਂ ਕਿ ਮੈਂ ਕੰਨਾਂ ਵਾਲਿਆਂ ਅੱਗੇ ਰੋ ਰਿਹਾ ਹਾਂ ਕਿ ਬੋਲ ਰਿਹਾ ਹਾਂ! ਉਹ ਤੁਹਾਡੇ ਦੋ ਕੁ ਸਿਰ ਹਿਲਾਉਣ ਤੇ ਮੈਨੂੰ ਆਸ ਹੋ ਗਈ ਕਿ ਕੰਨਾਂ ਵਾਲੇ ਸਰੀਰ ਤੁਹਾਡੇ ਵਿਚ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਕ ਬਚਨ ਲਿਖਿਆ ਹੈ :

***"ਜੈਸੇ ਭਾਦਉ ਖੂੰਬਰਾਜੁ"***

ਜਿਸ ਤਰ੍ਹਾਂ ਭਾਦਰੋਂ ਦੇ ਮਹੀਨੇ ਬੱਦਲ ਹੋ ਜਾਏ, ਗੱਜ ਪਏ ਤੇ ਧਰਤੀ ਵਿਚੋਂ ਖੁੰਬਾਂ ਨਿਕਲਦੀਆਂ ਨੇ ਚਿੱਟੀਆਂ ਸੋਹਣੀਆਂ। ਉਹਨਾਂ ਦੀ ਉਮਰ ਹੁੰਦੀ ਹੈ ੨੪ ਘੰਟੇ! ਜੇ ਉਨ੍ਹਾਂ ਨੂੰ ਪੁੱਟ ਕੇ, ਧੋ ਕੇ, ਸਬਜ਼ੀ ਬਣਾ ਕੇ ਖਾ ਲਵੇ ਤਾਂ ਉਹ ਲੇਖੇ ਲੱਗ ਜਾਂਦੀਆਂ ਨੇ। ਵਰਨਾ ੨੪ ਘੰਟੇ ਦੇ ਬਾਅਦ ਉਹ ਸੜ ਜਾਂਦੀਆਂ ਨੇ। ਲੇਕਿਨ ਸਾਹਿਬ ਇਸ ਕਾਇਆ ਵੱਲ ਇਸ਼ਾਰਾ ਕਰਕੇ ਕਹਿੰਦੇ ਨੇ ਕਿ ਉਹਨਾਂ ਦੀ ਤੇ ੨੪ ਘੰਟੇ ਉਮੀਦ ਹੈ। ਇਹ ੨੪ ਘੰਟੇ ਰਹਿਣਗੀਆਂ।

***"ਜੈਸੇ ਭਾਦਉ ਖੂੰਬਰਾਜੁ***

ਇਹ ਕਾਇਆ ਤਾਂ ਉਸ ਖੁੰਬ ਨਾਲੋਂ ਵੀ ਬੜੀ ਕਾਹਲੀ ਹੈ।

***ਤੂ ਤਿਸ ਤੇ ਖਰੀ ਉਤਾਵਲੀ॥"*** *(ਪੰਨਾ ੧੧੯੬)*

ਹੇ ਪਾਗਲ ਕਾਇਆ, ਹੇ ਦੀਵਾਨੀ ਕਾਇਆ, ਤੂੰ ਕਿਉਂ ਹੰਕਾਰ ਕਰਦੀ ਹੈਂ? ਤੇਰਾ ਤੇ ਕੋਈ ਪਤਾ ਹੀ ਨਹੀਂ! ਗਿ: ਮਾਨ ਸਿੰਘ ਜੀ ਝੌਰ ਕਹਿੰਦੇ ਨੇ ਮੈਂ ਤਾਂ ਇਕ ਮੁਸਲਮਾਨ ਦਾ ਬਚਨ ਪੜ੍ਹਿਆ ਹੈ:

***"ਨਾ ਪਾਏਦਾਰ ਜ਼ਿੰਦਗਾਨੀ,***
***ਦੁਨੀਆਂ ਹੈ ਇਸ ਕਦਰ।"***

ਜ਼ਮੀਨ ਦੇ ਤਖਤੇ ਉੱਤੇ ਇਨਸਾਨੀ ਜ਼ਿੰਦਗੀ ਵੀ ਇੰਨੀ ਬੇਇਤਬਾਰੀ ਹੈ, ਇੰਨੀ ਕਮਜ਼ੋਰ ਹੈ :

***"ਨਾ ਪਾਏਦਾਰ ਜ਼ਿੰਦਗਾਨੀ,***
***ਦੁਨੀਆ ਹੈ ਇਸ ਕਦਰ,***
***ਹਰ ਸਾਂਸ ਪਰ ਗੁਮਾਅ ਹੈ,***
***ਕਹੀਂ ਆਖਰੀ ਨਾ ਹੋ ਜਾਏ।"***



ਗੁਮਾਅ ਦਾ ਅਰਥ ਹੈ 'ਸ਼ੱਕ ਕਰਨਾ'!

ਇਸ ਪੰਕਤੀ ਤੋਂ ਭਾਵ ਹੈ ਕਿ ਇਕ-ਇਕ ਸਵਾਸ ਉੱਤੇ ਵੀ ਸ਼ੱਕ ਕੀਤਾ ਜਾਂਦਾ ਹੈ ਕਿ ਇਹ ਕਿਤੇ ਅਖੀਰਲਾ ਹੀ ਤੇ ਨਹੀਂ! ਇੰਨੀ ਕਮਜ਼ੋਰ ਕਾਇਆ ਹਾਸਿਲ ਕਰਕੇ ਫਿਰ ਤੂੰ ਮੁੱਛਾਂ ਨੂੰ ਤਾਅ ਦੇ ਕੇ ਆਕੜ ਕੇ ਫਿਰਦਾ ਹੈਂ। ਕੀ ਤੂੰ ਕਦੇ ਵੇਖਿਆ ਹੈ ਕਿ 'ਗੁਰੂ ਗ੍ਰੰਥ ਸਾਹਿਬ ਜੀ' ਹੋਕਾ ਦਿੰਦੇ ਨੇ :-

***"ਫਰੀਦਾ ਕੋਠੇ ਮੰਡਪ ਮਾੜੀਆ***
***ਏਤੁ ਨ ਲਾਏ ਚਿਤੁ॥*** *(ਪੰਨਾ ੧੩੮੦)*
***ਹਟ ਪਟਣ ਬਾਜਾਰ***
***ਹੁਕਮੀ ਢਹਸੀਓਿ॥***
***ਪਕੇ ਬੰਕ ਦੁਆਰ***
***ਮੂਰਖੁ ਜਾਣੈ ਆਪਣੇ॥"*** *(ਪੰਨਾ ੧੪੧)*

ਇਸ ਦੇ ਅਰਥ ਹਨ, ਕਿ ਇਸ ਵਾਹਿਗੁਰੂ ਦੀ ਸ਼ਨਾਖਤ, ਪਹਿਚਾਣ, ਚਮਕਾਰੇ, ਝਲਕਾਰੇ ਜਿਹੜੇ ਉਹਦੀ ਕੁਦਰਤ ਵਿਚੋਂ ਪੈਂਦੇ ਨੇ ਨਾ, ਉਹ ਸੱਚੇ ਰਹਿਣ ਵਾਲੇ ਨੇ, ਬਾਕੀ

ਦੁਨੀਆਂ ਤਾਂ ਸਭ ਆਉਣ-ਜਾਣ ਵਾਲੀ ਹੈ।

***"ਇਕ ਦਝਹਿ ਇਕ ਦਬੀਅਹਿ***

ਇਕਨਾਂ ਨੂੰ ਸਾੜ ਦਿਤਾ ਜਾਂਦਾ ਹੈ।

***ਇਕਨਾ ਕੁਤੇ ਖਾਹਿ॥"*** *(ਪੰਨਾ ੬੪੮)*

ਕਈਆਂ ਨੂੰ ਕੁੱਤੇ ਖਾਂਦੇ ਨੇ, ਲਾਵਾਰਸਾਂ ਨੂੰ!

***"ਇਕਿ ਪਾਣੀ ਵਿਚਿ ਉਸਟੀਅਹਿ"***

ਇਸ ਤੋਂ ਭਾਵ ਕਿ ਕਈ ਪਾਣੀ ਵਿਚ ਸੁੱਟ ਕੇ ਰੋੜ੍ਹ ਦਿੱਤੇ ਜਾਂਦੇ ਨੇ।

ਹਜ਼ੂਰ ਕਹਿੰਦੇ ਨੇ; ਇਸ ਕਾਇਆ ਨੇ ਇਉਂ ਉੱਡ ਜਾਣਾ ਹੈ, ਇਉਂ ਅਲੋਪ ਹੋ ਜਾਣਾ ਹੈ, ਇਉਂ ਨੱਸ ਜਾਣਾ ਹੈ ਜੈਸੇ ਤੁਹਾਡੇ ਵੇਖਦਿਆਂ ਧੂੰਏਂ ਦਾ ਬਣਿਆ ਹੋਇਆ ਬੱਦਲ, ਧੂੰਏਂ ਦਾ ਬਣਿਆਂ ਹੋਇਆ ਆਕਾਸ਼, ਮਿੰਟਾਂ-ਸਕਿੰਟਾਂ ਵਿਚ ਤਬਾਹ ਬਰਬਾਦ ਹੋ ਜਾਂਦਾ ਹੈ। ਲੱਭਦਾ ਹੀ ਨਹੀਂ ਕਿ ਉਹ ਅਸਮਾਨ ਕਿਥੇ ਗਿਆ? ਉਸ ਧੂੰਏਂ ਦੇ ਬੱਦਲ ਦੀ ਤਰ੍ਹਾਂ ਪਤਾ ਨਹੀਂ ਏਸ ਕਾਇਆ ਨੇ ਵੀ ਕਿਥੇ ਚਲੇ ਜਾਣਾ ਹੈ।

***"ਉਡਿ ਜਾਇ ਗੋ ਧੂਮੁ ਬਾਦਰੋ"***

ਫਿਰ ਤੈਨੂੰ ਪਿਛੋਂ ਪਛਤਾਣਾ ਪਵੇਗਾ। ਜ਼ਰਾ ਕੁ ਜੇ ਤੂੰ ਆਪਣੇ ਵੱਲ ਧਿਆਨ ਮਾਰ ਕੇ ਵੇਖੇਂ ਨਾ ਤੇ ਤੈਨੂੰ ਸਹਿਜੇ ਇਹ ਗਿਆਨ ਹੋ ਜਾਏਗਾ ਕਿ ਇਹ ਜਿਹੜੀ ਕਾਇਆ ਹੈ ਨਾ। ਇਹ:

***ਅਨਿਕ ਭਾਤਿ ਕਰਿ ਮਣੀਏ ਸਾਜੇ"*** *(ਪੰਨਾ ੬੦੯)*

ਇਸ ਕਾਇਆ ਦੇ ਜਿਹੜੇ ਮਣੀਆਂ ਮਤਲਬ ਮਣਕੇ ਨੇ ਨਾ, ਉਹ ਬੜੀ ਜੁਗਤੀ ਨਾਲ, ਬੜੇ ਤਰੀਕੇ ਨਾਲ, ਬੜੀਆਂ ਮਿਹਨਤਾਂ ਨਾਲ ਸਾਜੇ ਨੇ, ਬਣਾਏ ਨੇ! ਹੱਥਾਂ ਦੀਆਂ ਉਂਗਲੀਆਂ ਨਾਲ ਗਿਣੀਏ ਕਿ ਇਹ ਮਣਕੇ ਕਿਸ ਤਰ੍ਹਾਂ ਬਣਾਏ ਹੋਣਗੇ ਕਿਸੇ ਬਣਾਉਣ ਵਾਲੇ।

'ਗੁਰੂ ਗ੍ਰੰਥ ਸਾਹਿਬ ਜੀ' ਇਕ ਥਾਂ ਹੋਰ ਵੀ ਇਉਂ ਕਹਿੰਦੇ ਨੇ:

***'ਜੀਉ ਪਾਇ ਤਨੁ ਸਾਜਿਆ***
***ਰਖਿਆ ਬਣਤ ਬਣਾਇ॥***
***ਅਖੀ ਦੇਖੈ ਜਿਹਵਾ ਬੋਲੈ***
***ਕੰਨੀ ਸੁਰਤਿ ਸਮਾਇ॥***
***ਪੈਰੀ ਚਲੈ ਹਥੀ ਕਰਣਾ***

**ਦਿਤਾ ਪੈਨ੍ਹੈ ਖਾਇ॥** (ਪੰਨਾ ੧੩੮)

**"ਇਹ ਅਨਿਕ ਭਾਤਿ ਕਰਿ ਮਣੀਏ ਸਾਜੇ"**

ਭਾਈ ਗੁਰਦਾਸ ਜੀ ਨੇ ਗੁਰੂ ਗ੍ਰੰਥ ਸਾਹਿਬ ਦੀਆਂ ਤੁਕਾਂ ਦਾ ਟੀਕਾ ਕਰਦਿਆਂ-ਕਰਦਿਆਂ ਕਿਹਾ ਹੈ:

ਮਾਤਾ-ਪਿਤਾ ਦੇ ਰਕਤ-ਬਿੰਦ ਵਿਚੋਂ ਇਹ ਕਾਇਆ ਬਣਾਈ ਗਈ, ਔਰ ਇਹ ਜਿਹੜੀ ਕਾਇਆ ਦੀ ਤਸਵੀਰ ਹੈ, ਇਹ ਬੜੀ ਅਲੌਕਿਕ ਹੈ, ਇਹ ਬੜੀ ਸੁੰਦਰ ਹੈ। ਇਹ ਸਾਰਾ ਜਿਹੜਾ ਕੌਤਕ ਹੈ, ਇਹ ਵਾਹਿਗੁਰੂ ਦਾ ਹੈ। ਇਹ ਸਭ ਕੁਝ ਸਾਜਣ ਵਾਲਾ ਉਹ ਆਪ ਹੈ। ਇਸ ਨੂੰ ਬਣਾਉਣ ਵਾਲਾ ਉਹ ਆਪ ਹੈ। ਗਰਭ ਕੁੰਡ ਵਿਚ ਰਖਿਆ, ਜਿਥੇ ਬੱਚਾ ਨੌਂ ਮਹੀਨੇ ਗੁਜ਼ਾਰਦਾ ਹੈ ਨਾ। ਇਸ ਤਰ੍ਹਾਂ ਆਂਡੇ ਦੀ ਸ਼ਕਲ ਹੁੰਦੀ ਹੈ ਨਾ ਬੈਜੇ ਵਿਚ, ਇਸ ਤਰ੍ਹਾਂ ਦੀ ਸ਼ਕਲ ਹੈ ਕੋਈ ਉਸ ਅਸਥਾਨ ਵਿਚ! ਇਹ ਨੌਂ ਮਹੀਨੇ ਦੇ ਦਿਨ ਗੁਜ਼ਾਰਦਾ ਹੈ। ਸਿਰ ਇਸ ਦਾ ਹੇਠਾਂ ਵੱਲ ਹੁੰਦਾ ਹੈ ਤੇ ਪੈਰ ਇਸ ਦੇ ਉਤਾਂਹ ਵੱਲ ਹੁੰਦੇ ਨੇ। ਬੜਾ ਇਹ ਔਖਾ, ਬੜਾ ਇਹ ਦੁਖੀ ਹੁੰਦਾ ਹੈ। ਮਲ-ਮੂਤਰ ਵਿਚ ਇਸ ਨੂੰ ਰਹਿਣਾ ਪੈਂਦਾ ਹੈ। ਹਾਵੇ ਤੇ ਹੌਕੇ ਇਸ ਦੇ ਲਾਗੂ ਹੁੰਦੇ ਨੇ। ਹੋਰ ਇਸ ਦਾ ਸਹਾਇਕ ਉਥੇ ਕੋਈ ਨਹੀਂ ਸਤਿਨਾਮ-ਵਾਹਿਗੁਰੂ ਤੋਂ ਬਿਨਾਂ।



**ਗਰਭ ਕੁੰਡ ਵਿਚ ਰੱਖਿਆ**
**ਜੀਉ ਪਾਇ ਤਨੁ ਸਾਜ ਸੁਹਾਇਆ॥**
**ਮੂੰਹ, ਅੱਖੀਂ ਤੇ ਨੱਕ ਕੰਨ,**
**ਹੱਥ ਪੈਰ ਦੰਦ ਵਾਲ ਗਣਾਇਆ॥"**

ਇਕ ਬੜੀ ਅਲੌਕਿਕ ਜਿਹੀ ਗੱਲ ਕਹਿ ਗਏ ਨੇ ਭਾਈ ਸਾਹਿਬ:

**'ਬਾਲ ਬੁਧਿ ਮੁਹਿ ਦੁਧ ਦੇ**

ਜਦੋਂ ਇਹ ਨਿੱਕਾ ਜਿਹਾ ਬਾਲਿਕ ਸੀ ਤਾਂ ਮੌਲਾ ਦੀ ਜਾਤ ਨੇ ਇਸ ਦੀ ਭੁੱਖ ਦੂਰ ਕਰਨ ਵਾਸਤੇ ਮਾਂ ਦਾ ਦੁੱਧ ਬਣਾ ਦਿੱਤਾ।

**'ਬਾਲ ਬੁਧਿ ਮੁਹਿੰ ਦੁਧ ਦੇ**
**ਕਰਿ ਮਲ ਮੂਤ੍ਰ ਸੂਤ੍ਰ ਵਿਚ ਆਇਆ॥'**

ਫਿਰ ਜਿਸ ਵੇਲੇ ਇਸ ਨੇ ਦੁੱਧ ਪੀਤਾ, ਫਿਰ ਉਸ ਦਾ ਅੰਦਰ ਮਲ-ਮੂਤਰ ਵੀ ਬਣਨਾ ਸੀ। ਭਾਈ ਸਾਹਿਬ ਕਹਿੰਦੇ ਨੇ ਕਿ ਅੰਦਰ ਜਦੋਂ ਮਲ-ਮੂਤਰ ਬਣ ਗਿਆ ਤਾਂ ਉਸ ਵਾਸਤੇ ਫਿਰ ਰਸਤਾ ਵੀ ਬਣਾਇਆ। ਔਰ ਜੇ ਇਸ ਨੂੰ ਨੇਤਰ ਵੀ ਦਿੱਤੇ ਤਾਂ ਵੇਖਣ ਲਈ ਸੁੰਦਰਤਾ

ਦਿੱਤੀ ਹੈ। ਜੇ ਇਸ ਨੂੰ ਕੰਨ ਦਿਤੇ ਨੇ ਤਾਂ ਸੁਣਨ ਵਾਸਤੇ ਸ਼ਬਦ ਦਿੱਤਾ ਹੈ। ਤਮਾਮ ਜੂਨਾਂ ਵਿਚੋ ਇਸ ਦੀ ਜੂਨ ਉੱਤਮ ਬਣਾਈ!

*'ਰੋਮ ਰੋਮ ਗਣ ਅੰਗ ਸਬਾਇਆ।'*

ਇਸ ਦੇ ਰੋਮ-ਰੋਮ ਵਿਚ ਗੁਰੂ ਨੇ, ਇਸ ਦੇ ਅੰਗ-ਅੰਗ ਵਿਚ ਗੁਰੂ ਨੇ :

*'ਰੋਮ ਰੋਮ ਗਣ ਅੰਗ ਸਬਾਇਆ*
*ਪਰ ਹੋਏ ਸਿਆਣਾ ਸਮਝਿਆ।'*

ਜਿਸ ਵੇਲੇ ਸਿਆਣਾ ਹੋ ਗਿਆ, ਬੀ.ਏ ਹੋ ਗਿਆ, ਫਿਰ ਇੰਡੀਆ ਤੋ ਬਾਹਰ ਆ ਗਿਆ, ਫਿਰ ਮੈਂ ਜਰਮਨ ਹੋ ਆਇਆ, ਉਥੇ ਇੰਜੀਨੀਅਰ ਲਾਈਨ ਪਾਸ ਕਰ ਆਇਆ ਹਾਂ। ਭਾਵ ਵਾਹਿਗੁਰੂ ਭੁੱਲ ਗਿਆ ਤੇ ਜਿਹੜੀਆਂ ਚੀਜ਼ਾਂ ਵਾਹਿਗੁਰੂ ਨੇ ਬਣਾਈਆਂ ਸੀ, ਉਹਨਾਂ ਵਿਚ ਰੁੱਝ ਗਿਆ।

ਵਾਹਿਗੁਰੂ ਨੇ ਅਸਮਾਨ ਬਣਾਇਆ ਸੀ, ਉਹਦੇ ਵਿਚ ਰੁੱਝ ਗਿਆ, ਉਹਦੀ ਪੂਜਾ ਤਾਂ ਕਰਦਾ ਹੈ, ਚੰਦਰਮਾਂ ਨੂੰ ਮੱਥਾ ਟੇਕਦਾ ਹੈ, ਸੂਰਜ ਨੂੰ ਵੀ ਪਾਣੀ ਦਿੰਦਾ ਹੈ, ਕਿਤੇ ਇਹ ਨਾ ਭੁੱਖਾ ਮਰ ਜਾਵੇ। ਧਰਤੀ ਨੂੰ ਤਾਂ ਲੇਪਾ-ਪੋਚੇ ਕਰਦਾ ਹੈ, ਮੜ੍ਹੀਆਂ ਉਤੇ ਜਾ ਕੇ ਤਾਂ ਦੀਵੇ ਬਾਲਦਾ ਹੈ। ਇਹ ਜਿਸ ਨੇ ਸਾਰੀ ਕਾਇਨਾਤ ਬਣਾਈ ਸੀ ਨਾ, ਉਸ ਦੀ ਪੂਜਾ ਕਰਨੀ ਭੁੱਲ ਗਿਆ ਹੈ। ਉਸ ਦਾ ਸਿਮਰਨ ਕਰਨਾ ਭੁੱਲ ਗਿਆ ਹੈ।



*"ਹੋਇ ਸਿਆਣਾ ਸਮਝਿਆ ਕਰਤਾ ਛੱਡ"*

ਇਹ ਸਾਰਾ ਸਿਲਸਿਲਾ ਕਿਉਂ ਹੋਇਆ? ਫਿਰ ਭਾਈ ਜੀ ਸਤਵੀਂ ਤੁੱਕ ਵਿਚ ਇਸ ਦਾ ਤੱਤ ਬਿਆਨ ਕਰਦੇ ਨੇ :

*'ਮਾਇਆ ਮਾਇਆ ਗੁਰ ਪੂਰੈ ਦਿਨ।*
*ਮਾਇਆ ਮਾਇਆ ਗੁਰ ਪੂਰੈ ਦਿਨ।'*

ਜਿੰਨੇ ਸੱਜਣ ਤੁਸੀਂ ਹੋ, ਇਕ 'ਸ੍ਰੀ ਮਾਨ ਬਾਵਾ ਬ੍ਰਹਮ ਦਾਸ' ਜੀ ਹੋਏ ਨੇ! ਉਹ ਬੈਰਾਗੀ ਸਨ, ਸ਼ਾਸਤਰ ਉਹਨਾਂ ਰਟੇ ਹੋਏ ਸਨ। ਹੁਣ ਤਾਂ ਸਾਡਾ ਸ਼ਾਸਤਰਾਂ ਨਾਲ ਕੋਈ ਕੰਮ ਨਹੀਂ ਰਹਿਆ, ਕਿਉਂਕਿ ਵਾਹਿਗੁਰੂ ਨੇ ਸਾਨੂੰ ਤੂੰਬੀ ਬਖਸ਼ ਦਿਤੀ ਹੈ। ਇਕ ਹਿੰਦੁਸਤਾਨ ਦਾ ਰਾਜਾ ਨਜ਼ਰ ਆਉਂਦਾ ਹੈ, ਜਿਸ ਨੂੰ ਰਾਜਾ ਭਰਥਰੀ ਕਹਿੰਦੇ ਨੇ! ਸਾਰੇ ਹਿੰਦੁਸਤਾਨ ਦਾ ਮਾਲਿਕ ਜਿਸ ਵੇਲੇ ਠੋਕਰ ਲੱਗੀ ਤਾਂ ਰਾਜ ਛੱਡਿਆ ਤੇ ਲੰਗੋਟੀ ਬੰਨ੍ਹ ਕੇ ਸਾਧ ਹੋ ਗਿਆ। ਫਿਰ ਸਾਧ ਹੋ ਕੇ ਬਚਨ ਲਿਖਿਆ।

ਛੇ ਸ਼ਾਸਤਰੀ ਪੰਡਤ ਸੀ 'ਬਾਵਾ ਬ੍ਰਹਮ ਦਾਸ'। ਕਹਿੰਦੇ ਨੇ ਜੇ ਇਕੋ ਪਿੰਡੋਂ ਕਿਸੇ ਦੂਜੇ

ਪਿੰਡ ਜਾਣਾ ਹੁੰਦਾ ਸੀ ਤਾਂ ਕਾਕੀਆਂ-ਬੱਚੀਆਂ ਨੇ ਉਹਨਾਂ ਦੇ ਰਾਹਾਂ ਤੇ ਦਰੀਆਂ, ਕੰਬਲ ਜਾਂ ਖੇਸੀਆਂ ਵਿਛਾਅ ਦੇਣੀਆਂ, ਤਾਂਕਿ ਉਹਨਾਂ ਦੇ ਪੈਰਾਂ ਨੂੰ ਮਿੱਟੀ ਨਾ ਲੱਗ ਜਾਵੇ। ਰਾਜੇ-ਮਹਾਰਾਜੇ ਵੀ ਝੁਕਦੇ ਸਨ ਬਾਵੇ ਬ੍ਰਹਮ ਦਾਸ ਦੇ ਅੱਗੇ! ਉਹ ਬਾਵਾ ਬ੍ਰਹਮ ਦਾਸ ਜਿਉਂ-ਜਿਉਂ ਤੁਰਿਆ, ਸਵਾ ਸੌ ਸਾਧੂ ਨਾਲ ਲੈ ਲਿਆ ਤੇ ਦੇਸ਼ ਦਾ ਚੱਕਰ ਲਾਇਆ। ਯਾਤਰਾ ਕਰਨ ਤੋਂ ਬਾਅਦ ਫਿਰ ਮੁੜਿਆ ਪੰਜਾਬ ਨੂੰ, ਜਿਥੇ ਬੈਠ ਕੇ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਸਾਹਿਬ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਸੰਕਲਿਤ ਕੀਤੇ ਨੇ ਅੰਮ੍ਰਿਤਸਰ ਸਾਹਿਬ। ਉਥੇ ਆ ਕੇ ਡੇਰਾ ਲਾਇਆ ਬਾਵੇ ਬ੍ਰਹਮ ਦਾਸ ਨੇ। ਔਰ ਅੰਮ੍ਰਿਤਸਰ ਧੁੰਮ ਪੈ ਗਈ ਕਿ 'ਬਾਵਾ ਬ੍ਰਹਮ ਦਾਸ' ਆਇਆ ਹੈ। ਹੁਣ ਤੁਹਾਡੇ ਸ਼ਹਿਰਾਂ ਵਿਚ ਧੁੰਮ ਉਦੋਂ ਪੈਂਦੀ ਹੈ, ਜਦੋਂ ਨਰਿੰਦਰ ਦੀਪ ਆਇਆ ਹੋਵੇ। ਧੰਨ ਗੁਰੂ ਤੇਗ ਬਹਾਦਰ ਸੱਚਾ ਪਾਤਸ਼ਾਹ ਜਿਸ ਵੇਲੇ ਬਚਨ ਬੋਲਦੇ ਨੇ, ਉਦੋਂ ਹੀ ਮਨ ਸਾਹਮਣੇ ਰੱਖ ਕੇ ਬੋਲਦੇ ਨੇ :

*"ਭੂਲਿਓ ਮਨੁ ਮਾਇਆ ਉਰਝਾਇਓ॥*
*ਜੋ ਜੋ ਕਰਮ ਕੀਓ ਲਾਲਚ ਲਗਿ ਤਿਹ*
*ਤਿਹ ਆਪੁ ਬੰਧਾਇਓ॥"*
*ਭੂਲਿਓ ਮਨੁ--------* (ਪੰਨਾ ੭੦੨)



ਇਕ ਥਾਂ ਹਜ਼ੂਰ ਕਹਿੰਦੇ ਨੇ :

*ਬਿਰਥਾ ਕਹਉ ਕਉਨ ਸਿਉ ਮਨ ਕੀ॥*
*ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ*
*ਆਸਾ ਲਾਗਿਓ ਧਨ ਕੀ*
*ਭੂਲਿਓ ਮਨੁ----* (ਪੰਨਾ ੪੧੧)

ਜਿੰਨੀ ਬਾਣੀ ਉਚਾਰਣ ਕੀਤੀ ਨੌਵੇਂ ਬਾਪੂ ਨੇ ਸਾਹਮਣੇ ਮਨ ਹੈ। ਪਰ ਅਸਾਂ ਤਾਂ ਮਨ ਨਾਲੋਂ ਆਪਣਾ ਰਿਸ਼ਤਾ ਹੀ ਤੋੜ ਲਿਆ ਹੋਇਆ ਹੈ। ਉਹ ਹੁਣ ਸਾਨੂੰ ਚੰਗਾ ਲੱਗਣ ਲੱਗ ਪਿਆ ਹੈ, ਕਲਯੁਗ ਦਾ ਪ੍ਰਭਾਵ ਤੇ ਧਰਮ ਸਾਨੂੰ ਮਾੜਾ ਲੱਗਣ ਲੱਗ ਪਿਆ ਹੈ।

ਕਹਿੰਦੇ ਨੇ ਬਾਵੇ ਬ੍ਰਹਮ ਦਾਸ ਨੇ ਜਿਸ ਵੇਲੇ ਕਥਾ ਕੀਤੀ ਅੰਮ੍ਰਿਤਸਰ ਆ ਕੇ ਤਾਂ ਲੱਖਪਤੀਆਂ ਸੇਠਾਂ ਦੀਆਂ ਧੀਆਂ, ਨੂੰਹਾਂ, ਜ਼ਨਾਨੀਆਂ ਸੁਣਨ ਵਾਸਤੇ ਆਈਆਂ। ਔਰ ਤਿੰਨਾਂ-ਚੋਹਾਂ ਦਿਨਾਂ ਵਿਚ ਸਾਰੀ ਅੰਮ੍ਰਿਤਸਰ ਨਗਰੀ ਵਿਚ ਜੈ-ਜੈਕਾਰ ਹੋਣ ਲੱਗ ਪਈ ਕਿ ਬਾਵਾ ਬ੍ਰਹਮ ਦਾਸ! ਗਜ਼ਬ ਕਰ ਦਿੱਤਾ! ਐਸੇ-ਐਸੇ ਬਚਨ ਸੁਣਾਏ ਕਿ ਜਿਹੜੇ ਅੱਜ ਤੱਕ ਕੰਨਾਂ ਤੱਕ ਹੀ ਨਹੀਂ ਪਹੁੰਚੇ। ਨੌਂ-ਦਸ ਦਿਨ ਹੋ ਗਏ ਨਾ ਜਦੋਂ ਕਥਾ ਕਰਦੇ ਨੂੰ ਤੇ ਬਾਵੇ ਬ੍ਰਹਮ ਦਾਸ ਦੇ ਚੇਲੇ ਵੀਹ-ਪੰਝੀ ਖਲੋਤੇ ਹੋਏ ਤੇ ਉਹਨਾਂ ਆਖਿਆ, "ਬਾਵਾ ਜੀ! ਕੰਨਾਂ

ਨਾਲ ਸੁਣਿਆ ਹੈ, ਪਰ ਦਰਸ਼ਨ ਨਹੀਂ ਹੋਏ। ਸਿਰਫ ਸੁਣਿਆ ਹੈ ਕਿ ਇਥੇ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਰਹਿੰਦੇ ਨੇ, ਬ੍ਰਹਮ ਸਰੋਤਰੀ ਨੇ, ਆਤਮਾ ਦਾ ਗਿਆਨ ਹੈ, ਸਹਿਨਸ਼ੀਲਤਾ ਦੇ ਪੁੰਜ ਨੇ। ਅਨੰਤ ਗੁਣਾਂ ਦੇ ਮਾਲਿਕ ਨੇ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਤੇ ਅਸੀਂ ਤੁਹਾਡੇ ਅੱਗੇ ਬੇਨਤੀ ਕਰਦੇ ਹਾਂ ਬਾਵਾ ਜੀ! ਸਾਨੂੰ ਗੁਰੂ ਅਰਜਨ ਸਾਹਿਬ ਦੇ ਦਰਸ਼ਨ ਕਰ ਆਉਣ ਦਿਉ, ਕਿਉਂਕਿ ਤੁਹਾਡੀ ਆਗਿਆ ਤੋਂ ਬਿਨਾਂ ਤਾਂ ਅਸੀਂ ਜਾ ਨਹੀਂ ਸਕਦੇ।

ਇਹ ਸੁਣ ਕੇ ਬਾਵੇ ਬ੍ਰਹਮ ਦਾਸ ਦੇ ਪੰਜੀਂ ਕੱਪੜੀਂ ਅੱਗ ਲਗ ਗਈ ਤੇ ਕਹਿਣ ਲੱਗਾ, ਬੇਵਕੂਫੋ, ਬੁੱਧੂ ਚੇਲਿਓ! ਮੇਰੀ ਉਮਰ ਵੱਡੀ, ਉਸ ਦੀ ਨਿੱਕੀ। ਅਸੀ ਤਿਆਗੀ ਔਰ ਉਹ ਗ੍ਰਿਹਸਥੀ! ਰਾਜੇ-ਮਹਾਰਾਜੇ ਸਾਨੂੰ ਮੱਥਾ ਟੇਕਣ ਤੇ ਅਸੀਂ ਅਰਜਨ ਸਾਹਿਬ ਕਲ੍ਹ ਦੇ ਛੋਕਰੇ ਨੂੰ ਮੱਥਾ ਟੇਕੀਏ! ਇਸ ਨਾਲ ਮਰਿਯਾਦਾ ਟੁੱਟ ਜਾਏਗੀ, ਸਾਡਾ ਅਪਮਾਨ ਹੋ ਜਾਏਗਾ। ਖਬਰਦਾਰ ਜੇ ਕਿਸੇ ਨੇ ਗੁਰੂ ਅਰਜਨ ਸਾਹਿਬ ਦੇ ਦਰਸ਼ਨਾਂ ਦਾ ਨਾਂ ਲਿਆ। ਮੈਂ ਸ਼ਰਾਪ ਦੇ ਕੇ ਸਵਾਹ ਕਰ ਦੇਵਾਂਗਾ। ਇੰਨਾ ਕੁਝ ਕਰਨ ਦੇ ਬਾਵਜੂਦ ਨਿਮਰਤਾ ਅੰਦਰ ਨਹੀਂ ਆਈ, ਤੇ ਨਿਮਰਤਾ ਗੁਰੂ ਘਰ ਦੇ ਇਲਾਵਾ ਹੋਰ ਕਿਥੋਂ ਲੱਭੇ? ਪੈਂਦੇ ਖਾਂ ਤੇ ਹਰਿਗੋਬਿੰਦ ਸਾਹਿਬ ਘੁਲਦੇ ਹੁੰਦੇ ਸਨ। ਕਈ ਵੇਰਾਂ ਪੈਂਦੇ ਖਾਂ ਨੇ ਉਪਰ ਆ ਜਾਣਾ ਤੇ ਗੁਰੂ ਹਰਿਗੋਬਿੰਦ ਸਾਹਿਬ ਨੇ ਥੱਲੇ ਨੂੰ ਹੋਣਾ। ਔਰ ਪੈਂਦੇ ਖਾਂ ਨੂੰ ਇਹ ਵਹਿਮ ਹੋ ਜਾਣਾ ਕਿ ਮੈਂ ਗੁਰੂ ਦਾ ਜ਼ੋਰ ਢੋ ਲਿਆ ਹੈ। ਔਰ ਜਿਸ ਵੇਲੇ ਮੈਦਾਨੇ-ਜੰਗ ਵਿਚ ਆਏ ਨੇ ਨਾ ਤੇ ਪੈਂਦੇ ਖਾਂ ਵਿਚ ਇਕ ਸਿਫਤ ਲਿਖੀ ਹੈ ਕਿ ਜਦੋਂ ਉਸ ਦਾ ਕੋਈ ਦਾਅ ਨਾ ਚੱਲੇ, ਜਦੋਂ ਉਸ ਦੀ ਕੋਈ ਪੇਸ਼ ਨਾ ਚੱਲੇ ਤੇ ਉਹ ਬੜੀ ਚਲਾਕੀ ਨਾਲ, ਫੁਰਤੀ ਨਾਲ ਦੁਸ਼ਮਣ ਦੇ ਘੋੜੇ ਹੇਠਾਂ ਵੜ ਜਾਂਦਾ ਸੀ। ਜਿਸ ਵੇਲੇ ਹਰਿਗੋਬਿੰਦ ਸਾਹਿਬ ਨਾਲ ਕੋਈ ਪੇਸ਼ ਨਾ-ਨਾ ਗਈ ਪੈਂਦੇ ਖਾਂ ਦੀ ਤਾਂ ਗੁਰੂ ਜੀ ਦੇ ਘੋੜੇ ਹੇਠਾਂ ਫਿਰ ਵੜ ਗਿਆ।

ਪੈਂਦੇ ਖਾਂ ਗੁਰੂ ਜੀ ਦਾ ਘੋੜਾ ਚੁੱਕਣਾ ਚਾਹੇ ਪਰ ਚੁੱਕਿਆ ਨਾਂ ਜਾਏ। ਜਿੰਨਾ ਜ਼ੋਰ ਸੀ ਲਾ ਦਿੱਤਾ। ਸਰੀਰ ਸਿਥਲ ਹੋ ਗਿਆ, ਪਰ ਘੋੜਾ ਨਾ ਚੁੱਕਿਆ ਗਿਆ। ਤਾਂ ਸਾਹਿਬ ਹਰਿਗੋਬਿੰਦ ਸਾਹਿਬ ਜੀ, ਸੱਚਾ-ਪਾਤਸ਼ਾਹ, ਮੀਰੀ-ਪੀਰੀ ਦੇ ਮਾਲਿਕ, ਜਿਸ ਦਾ ਚੌੜਾ ਜਿਹਾ ਮਸਤਕ, ਖੀਵੇ ਜਿਹੇ ਨੈਣ, ਚਿਹਰੇ ਉੱਤੇ ਮੁਸਕਰਾਹਟ, ਨੂਰ ਦੇ ਚਮਕਾਰੇ ਟਪਕਦੇ ਨੇ। ਖੱਬੇ ਹੱਥ ਨਾਲ ਫੜੀ ਹੋਈ ਢਾਲ, ਮਾਰ ਕੇ ਪੈਂਦੇ ਖਾਂ ਦੇ ਸਿਰ ਵਿਚ ਘੋੜੇ ਤੇ ਚੜ੍ਹਿਆਂ-ਚੜ੍ਹਿਆਂ ਹੀ ਪੈਂਦੇ ਖਾਂ ਨੂੰ ਨਿਢਾਲ ਕਰ ਦਿੱਤਾ।

ਜਦ ਘੋੜੇ ਤੋਂ ਉਤਰੇ ਤਾਂ ਪੈਂਦੇ ਖਾਂ ਤੜਪ ਰਿਹਾ ਸੀ ਬੇਵੱਸ ਸੀ, ਪਰਲੋਕ ਨੂੰ ਜਾਣ ਵਾਲਾ ਸੀ, ਸਵਾਸ ਉਡਾਰੀ ਮਾਰਨ ਵਾਲੇ ਸਨ ਤੇ ਦਿਆਲਤਾ ਦੇ ਪੁੰਜ ਗੁਰੂ ਹਰਿਗੋਬਿੰਦ

ਸਾਹਿਬ ਮੀਰੀ-ਪੀਰੀ ਦੇ ਮਾਲਿਕ ਨੇ ਆਪਣੀ ਢਾਲ ਲਈ ਤੇ ਪੈਂਦੇ ਖਾਂ ਦੇ ਮੂੰਹ ਉੱਪਰ ਛਾਂ ਕਰ ਦਿੱਤੀ। ਗੁਰੂ ਜੀ ਨੇ ਕਿਹਾ, "ਪੈਂਦੇ ਖਾਂ! ਮੈਂ ਸ਼ਹਿਦ ਖਵਾਏ, ਮੱਖਣ ਚਟਾਏ, ਮਲਾਈਆਂ ਖਵਾਈਆਂ। ਪੈਂਦੇ ਖਾਂ ਮੈਂ ਤੈਨੂੰ ਪਿਸਤਾ-ਬਾਦਾਮ ਖਵਾਏ ਤੇ ਮੈਂ ਤੇਰੇ ਨਾਲ ਬੜਾ ਲਾਡ ਵੀ ਕੀਤਾ।

ਫਿਰ ਗੁਰੂ ਜੀ ਨੇ ਕਿਹਾ, ਕਿ ਪੈਂਦੇ ਖਾਂ ਤੂੰ ਮੈਨੂੰ ਬੜਾ ਪਿਆਰਾ ਲੱਗਦਾ ਹੈਂ। ਲੇਕਿਨ ਹੁਣ ਤੇਰਾ ਅੰਤ ਦਾ ਵੇਲਾ ਆ ਗਿਆ ਹੈ। ਛਾਂ ਤਾਂ ਮੈਂ ਕਰ ਦਿੱਤੀ ਹੈ ਆਪਣੀ ਢਾਲ ਨਾਲ ਤੇ ਕਲਮਾ ਪੜ੍ਹ, ਜਿਹੜੇ ਇਤਿਹਾਸ ਦੇ ਲਫਜ਼ ਨੇ। ਸਰਕਾਰ ਨੇ ਇਹ ਨਹੀਂ ਕਿਹਾ ਕਿ ਵਾਹਿਗੁਰੂ ਆਖ, ਸਤਿਨਾਮ ਆਖ ਜਾਂ 'ਜਪੁਜੀ' ਦੀਆਂ ਪੰਜ ਪਉੜੀਆਂ ਪੜ੍ਹ, ਇਹ ਨਹੀਂ ਆਖਿਆ। ਬਲਕਿ ਉਸ ਦੇ ਮਜ਼ਬ ਦਾ ਉਪਦੇਸ਼ ਕੀਤਾ ਕਿ ਪੈਂਦੇ ਖਾਂ ਕਲਮਾ ਪੜ੍ਹ! ਸਾਹਿਬ ਦੇ ਨੇਤਰਾਂ ਵਿਚ ਨੇਤਰ ਪਾ ਕੇ ਤੇ ਦੋ ਕੱਤਰੇ ਪਾਣੀ ਦੇ ਅੱਖਾਂ ਵਿਚੋਂ ਕੇਰ ਕੇ ਆਖਿਆ ਪੈਂਦੇ ਖਾਂ ਨੇ ਕਿ ਮੇਰਾ ਕਲਮਾ,

'ਲਾ-ਇਲਾ-ਉਲ-ਇਲਾ' ਨਹੀਂ!

ਮੇਰਾ ਕਲਮਾ ਹੁਣ ਕੁਰਾਨ ਦੀਆਂ ਆਇਤਾਂ ਨਹੀਂ। ਮੇਰਾ ਕਲਮਾ ਤਾਂ ਹੁਣ ਤੇਰੀ ਤਲਵਾਰ ਹੈ। ਜਿਥੇ ਤੁਸੀਂ ਢਾਲ ਦਾ ਵਾਰ ਕੀਤਾ ਹੈ, ਉਥੇ ਇਕ ਤਲਵਾਰ ਦਾ ਵਾਰ ਕਰਕੇ ਵੀ ਮੈਨੂੰ ਸਦਾ ਦੀ ਨੀਂਦਰ ਸੁਆ ਦਿਉ। ਗੁਰੂ-ਘਰ ਤੋਂ ਬਿਨਾਂ ਨਿੰਮਰਤਾ ਨਹੀਂ ਕਿਤੇ ਲੱਭੇਗੀ। ਇਸੇ ਤਰ੍ਹਾਂ ਬਾਵਾ ਜੀ ਦੇ ੨੦-੨੫ ਚੇਲੇ ਹੋ ਗਏ ਤੇ ਉਹਨਾਂ ਫਿਰ ਕਿਹਾ ਬਾਵਾ ਜੀ, ਦਰਸ਼ਨਾਂ ਨੂੰ ਬੜਾ ਮਨ ਕਰਦਾ ਹੈ। ਭਾਵੇਂ ਉਹਨਾਂ ਦੇ ਚੇਲਿਆਂ ਨੂੰ ਸ਼ਬਦ ਤੇ ਯਾਦ ਨਹੀਂ ਸੀ, ਪਰ ਉਹਨਾਂ ਦੇ ਮਨ ਦੀ ਅਵਸਥਾ ਸੀ :

*"ਗੁਰਾਂ ਦੇ ਦਰਸ਼ਨ ਤਾਈਂ*
*ਮੇਰਾ ਮਨੁ ਲੋਚਦਾ------*
*ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥* (ਪੰਨਾ ੯੬)
*ਮਨ ਲੋਚੈ ਮੇਰੇ ਅੰਤਰ ਲੋਚੈ*
*ਮਿਲਨ ਕੀ ਪਿਆਰੇ॥*
*ਮੇਰਾ ਮਨ ਲੋਚੈ ਗੁਰ ਦਰਸਨ ਤਾਈ॥*
*ਹਰ ਲੋਚੈ ਪੂਰਬ ਮਿਲਾਵਨਹਾਰਾ------*
*ਬਿਲਪ ਕਰੇ ਚਾਤ੍ਰਿਕ ਕੀ ਨਿਆਈ॥"*

ਬਿਲਪ ਦਾ ਅਰਥ ਹੈ 'ਵਿਰਲਾਪ', ਤੇ ਚਾਤ੍ਰਿਕ ਦਾ ਅਰਥ ਹੈ 'ਪਪੀਹਾ', ਜਿਵੇਂ ਪਪੀਹਾ ਸਵਾਤੀ ਬੂੰਦ ਵਾਸਤੇ ਰੋਂਦਾ ਹੈ, ਇਸ ਤਰ੍ਹਾਂ ਮੇਰਾ ਮਨ ਗੁਰੂ ਦੇ ਦਰਸ਼ਨਾ ਵਾਸਤੇ ਸਵਾਂਤੀ

ਬੂੰਦ ਵਾਂਗੂੰ ਰੋਂਦਾ ਹੈ।

**"ਤ੍ਰਿਖਾ ਨ ਉਤਰੈ ਸਾਂਤਿ ਨ ਆਵੈ"**

ਤੇਰੇ ਦਰਸ਼ਨਾਂ ਦੀ ਸਵਾਂਤੀ ਬੂੰਦ ਤੋਂ ਬਿਨਾਂ ਪਿਆਸ ਨਹੀ ਬੁਝਦੀ। ਗਿ: ਮਾਨ ਸਿਘ ਜੀ ਜ਼ੋਰ ਕਹਿੰਦੇ ਨੇ, ਬਾਵਾ ਬ੍ਰਹਮ ਦਾਸ ਨੇ ਕਿਹਾ, ਮੈਂ ਸੁਣਿਆ ਹੈ ਕਿ ਜਿਹੜਾ ਬਹੁਤਾ ਚਿਰ ਆਸਾ ਦੀ ਵਾਰ ਦਾ ਕੀਰਤਨ ਸੁਣਦਾ ਹੈ ਨਾ, ਉਹ ਫਿਰ ਆਸਾ ਦੀ ਵਾਰ ਜੋਗਾ ਹੀ ਹੋ ਜਾਂਦਾ ਹੈ। ਇਹ ਨਾ ਹੋਵੇ ਕਿ ਆਸਾ ਦੀ ਵਾਰ ਤੁਹਾਨੂੰ ਆਪਣੇ ਜਾਲ ਵਿਚ ਹੀ ਫਸਾਅ ਲਵੇ। ਉਹਨਾਂ ਚੇਲਿਆ ਆਖਿਆ, ਬਾਵਾ ਜੀ, ਜਿੰਨੀਆਂ ਮਰਜ਼ੀ ਸ਼ਰਤਾਂ ਦੱਸ ਦਿਉ ਲੇਕਿਨ ਇਕ ਵਾਰੀ ਦਰਸ਼ਨ ਜ਼ਰੂਰ ਕਰ ਆਉਣ ਦਿਉ। ਕੱਪੜੇ ਪਾ ਲਏ ਗ੍ਰਿਹਸਥੀਆਂ ਵਰਗੇ। ਪੰਜਾਹ-ਸੱਠ ਦਾ ਟੋਲਾ ਤੁਰ ਪਿਆ। ਜਿਸ ਵੇਲੇ ਉਹਨਾਂ ਘੰਟਾ-ਘਰ ਚੌਂਕ ਦਾ ਰਸਤਾ ਪਾਰ ਕੀਤਾ ਨਾ ਤਾਂ ਲੱਖਪਤੀਆਂ ਦੀਆਂ ਨੂੰਹਾਂ, ਲੱਖਪਤੀਆਂ ਦੀਆਂ ਜਨਾਨੀਆਂ, ਲੱਖਪਤੀਆਂ ਦੇ ਪੁੱਤਰ, ਲੱਖਪਤੀਏ ਆਪ ਪ੍ਰਕਰਮਾ ਵਿਚ ਬੈਠੇ ਜੂਠੇ ਕੌਲੇ ਸਾਫ ਕਰੀ ਜਾਣ, ਧੋਈ ਜਾਣ ਤੇ ਸਤਿਨਾਮ-ਵਾਹਿਗੁਰੂ ਜਪੀ ਜਾਣ। ਸੰਗਤਾਂ ਆਉਣ ਜਾਣ ਤੇ ਵਾਹਿਗੁਰੂ ਵਾਹਿਗੁਰੂ ਦੀ ਧੁੰਨ ਲੱਗੀ ਹੋਈ। ਕੋਈ ਨਿੰਦਿਆ ਨਹੀਂ, ਕੋਈ ਚੁਗਲੀ ਨਹੀਂ, ਕੋਈ ਰੌਲਾ ਨਹੀਂ ਤੇ ਨਾ ਹੀ ਕੋਈ ਹੱਲਾ-ਗੁੱਲਾ ਸੀ। ਕੋਈ ਮਨਮਤੀਏ ਦੀ ਵੀ ਗੱਲ ਨਹੀਂ, ਬਲਕਿ ਸਾਰੇ 'ਹਰਿਮੰਦਰ ਸਾਹਿਬ' ਦੀ ਛੋਟੀ-ਵੱਡੀ ਪ੍ਰਕਰਮਾ ਵਿਚ ਅੰਮ੍ਰਿਤ ਬਰਸ ਰਿਹਾ ਹੈ। ਬੈਰਾਗੀ ਸਾਧ ਖੱਬੇ ਪਾਸੇ ਨੂੰ ਅਜੇ ਪੰਦਰਾਂ-ਵੀਹ ਕਦਮ ਹੀ ਤੁਰੇ ਸਨ ਤੇ ਇਕ ਸਿੱਖ ਗੁਰੂ ਕਾ, ਜਿਸ ਦੀਆਂ ਦੋਵੇਂ ਲੱਤਾਂ ਕਿਸੇ ਕਾਰਣ ਕੱਟੀਆਂ ਹੋਈਆਂ ਸਨ, ਤੁਰ ਨਹੀਂ ਸੀ ਸਕਦਾ। ਉਹ ਚੌਕੜੀ ਮਾਰ ਕੇ ਬੈਠਾ ਹੋਇਆ, ਬਾਹਾਂ ਦੋਨੋਂ ਗੋਡਿਆਂ ਉੱਤੇ ਰੱਖੀਆਂ ਹੋਈਆਂ ਤੇ ਕਿਸੇ ਮਸਤੀ ਦੇ ਆਲਮ ਵਿਚ, ਆਪਣੇ ਰੰਗ ਵਿਚ ਰੰਗਿਆ ਹੋਇਆ, ਆਪਣੇ ਪ੍ਰੀਤਮ ਨੂੰ ਯਾਦ ਕਰ ਰਿਹਾ ਸੀ :

**ਸਦ ਬਲਿਹਾਰੈ ਜਾਉ ਤਿਨ ਕੈ**
**ਸਦ ਬਲਿਹਾਰੈ ਜਾਉ॥**
**ਸਦ ਬਲਿਹਾਰੈ ਜਾਉ ਤਿਨ ਕੈ**
**ਸਦ ਬਲਿਹਾਰੈ ਜਾਉ॥**
**"ਜੋ ਜਨ ਲੇਹਿ ਖਸਮ ਕਾ ਨਾਉ॥**
**ਤਿਨ ਕੈ ਸਦ ਬਲਿਹਾਰੈ ਜਾਉ॥"** *(ਪੰਨਾ ੩੨੮)*

ਇਹ 'ਗੁਰੂ ਗ੍ਰੰਥ ਸਾਹਿਬ' ਕਹਿੰਦਾ ਹੈ ਕਿ ਜਿਹੜਾ ਰੱਬ ਦਾ ਨਾਂ ਲਵੇ, ਉਹਦੇ ਤੋਂ ਮੈਂ ਸਦਾ ਕੁਰਬਾਨ। ਇਹ ਤਾਂ ਕਿਸੇ 'ਗੁਰੂ ਗ੍ਰੰਥ ਸਾਹਿਬ' ਵਿਚ ਨਹੀਂ ਲਿਖਿਆ ਕਿ ਜੇ ਮੈਂ

ਵੈਜੰਤੀ ਮਾਲਾ ਦਾ ਟੱਪਾ ਸੁਣ ਕੇ ਆਵਾਂਗਾ, ਉਹਦੇ ਤੋਂ ਗੁਰੂ ਗ੍ਰੰਥ ਸਾਹਿਬ ਕੁਰਬਾਨ ਜਾਂਦਾ ਹੈ। ਲਿਖਿਆ ਹੈ ਕਿਤੇ, ਕਿਸੇ ਸ਼ਾਸਤਰ ਵਿਚ ਆਇਆ ਹੈ ਇਸ ਦਾ ਜ਼ਿਕਰ! ਕਿਤੇ ਲਿਖਿਆ ਹੈ ਕਿ ਜਿਹੜਾ ਲਤਾ ਮੰਗੇਸ਼ਕਰ ਦਾ ਗੀਤ ਸੁਣ ਕੇ ਆਏ ਉਹਦੇ ਤੋਂ ਮੈਂ ਆਪਣੇ ਤਨ ਦਾ ਚਮੜਾ ਵਾਰ ਦੇਵਾਂ। ਮਿੱਤਰਾ ਇਥੇ ਜ਼ਿਕਰ ਉਹਨਾਂ ਦਾ ਜਿਨ੍ਹਾਂ ਜਪਿਆ :

*"ਜੋ ਜਨ ਲੇਹਿ ਖਸਮ ਕਾ ਨਾਉ॥*
*ਤਿਨ ਕੈ ਸਦ ਬਲਿਹਾਰੈ ਜਾਉ॥ ੧॥*
*ਸੋ ਨਿਰਮਲੁ ਨਿਰਮਲ ਹਰਿ ਗੁਨ ਗਾਵੈ॥"*

ਉਹ ਆਦਮੀ ਅੰਦਰੋਂ-ਬਾਹਰੋਂ ਨਿਰਮਲ ਹੈ, ਜਿਹੜਾ ਨਿਰਮਲ ਵਾਹਿਗੁਰੂ ਦੇ ਗੁਣ ਗਾਉਂਦਾ ਹੈ:

*"ਸੋ ਨਿਰਮਲੁ ਨਿਰਮਲ ਹਰਿ ਗੁਨ ਗਾਵੈ॥*
*ਸੋ ਭਾਈ ਮੇਰੈ ਮਨਿ ਭਾਵੈ॥"*

ਉਹ ਮੇਰਾ ਵੀਰ ਹੈ, ਉਹ ਮੇਰਾ ਸਕਾ ਭਰਾ ਹੈ। ਮੈਨੂੰ ਤਾਂ ਉਹ ਚੰਗਾ ਲਗਦਾ ਹੈ।

*"ਜਿਹ ਘਟ ਰਾਮੁ ਰਹਿਆ ਭਰਪੂਰਿ॥*

ਜਿਨ੍ਹਾਂ ਦੇ ਹਿਰਦੇ ਵਿਚ ਰਾਮ ਐਂ ਭਰਪੂਰ ਹੈ, ਸਮਾਇਆ ਹੋਇਆ, ਅੰਦਰ-ਬਾਹਰ ਜਿਨ੍ਹਾਂ ਦੇ ਰਾਮ ਰਮਿਆ ਹੋਇਆ, ਅੰਦਰ-ਬਾਹਰ ਜਿਨ੍ਹਾਂ ਦੇ ਰਾਮ ਟਿਕਿਆ ਹੋਇਆ:

*"ਤਿਨ ਕੀ ਪਗ ਪੰਕਜ ਹਮ ਧੂਰਿ॥"*

ਉਹਨਾਂ ਦੇ ਚਰਨ ਜਿਹੜੇ ਕਮਲ ਫੁੱਲ ਵਰਗੇ ਕੋਮਲ ਨੇ, ਮੈਂ ਉਹਨਾਂ ਦੇ ਚਰਨਾਂ ਦੀ ਖਾਕ ਹਾਂ, ਜਿਹੜੇ ਨਾਮ ਲੈਂਦੇ ਨੇ 'ਸਤਿਨਾਮ-ਵਾਹਿਗੁਰੂ' ਦਾ!

*"ਜਾਤਿ ਜੁਲਾਹਾ"*

ਆਪਣੀ ਜਾਤ ਨਹੀਂ ਨਾ ਲੁਕਾਉਂਦਾ 'ਕਬੀਰ'। ਕਹਿੰਦਾ ਹੈ ਹੈਗਾ ਤਾਂ ਮੈਂ ਜੁਲਾਹਾ ਹੀ। ਪਰ :

*"ਮਤਿ ਕਾ ਧੀਰੁ॥"*

ਇਸ ਤੋਂ ਭਾਵ ਹੈ ਕਿ ਮਤ ਦਾ ਬੜਾ ਧੀਰ ਹਾਂ, ਮਤ ਦਾ ਬੜਾ ਜੁਆਨ ਹਾਂ, ਮਤ ਦਾ ਬੜਾ ਮੈਂ ਟਿਕਿਆ ਹੋਇਆ ਹਾਂ।

*"ਜਾਤਿ ਜੁਲਾਹਾ ਮਤਿ ਕਾ ਧੀਰੁ॥*
*ਸਹਜਿ ਸਹਜਿ ਗੁਣ ਰਮੈ ਕਬੀਰੁ॥"*

ਦਰਸ਼ਨ-ਦੀਦਾਰ ਕਰਦੇ ਸਾਧ ਨਿਹਾਲ ਹੋ ਗਏ। ਦਰਸ਼ਨੀ ਡਿਉੜੀ ਅੰਦਰ ਜਾ ਕੇ,

ਸਾਹਿਬਾਂ ਦਾ ਦੀਦਾਰ ਕਰਕੇ ਦੋ ਕੁ ਮਿੰਟ ਬੈਠੇ ਤੇ ਫਿਰ ਉਠ ਖਲੋਤੇ! ਤੇ ਰੌਲਾ ਪੈ ਗਿਆ ਸੰਗਤ ਵਿਚ ਤੇ ਸਾਹਿਬਾਂ ਨੇ ਕਿਹਾ, "ਗਰੀਬ ਨਿਵਾਜ਼ੋ, ਸੰਗਤੋ, ਸਾਧੋ ਦੋ ਮਿੰਟ ਹੋਰ ਬੈਠ ਜਾਉ।"

ਅੱਗੋ ਸਾਧ ਕਹਿਣ ਲੱਗੇ, ਮਹਾਰਾਜ ਜਿਸ ਨੂੰ ਗੁਰੂ ਬਣਾ ਬੈਠੇ ਹਾਂ, ਉਸ ਦੀ ਆਗਿਆ ਇੰਨੀ ਹੀ ਹੈ। ਹਜ਼ੂਰ ਕਹਿਣ ਲੱਗੇ, ਤੁਹਾਡੀ ਮਰਜ਼ੀ! ਤੇ ਉਹਨਾਂ ਦਿਨਾਂ ਵਿਚ ਹੀ ਸ਼ਹਿਜ਼ਾਦਾ ਅਮੀਰ ਖੁਸਰੋ ਆਇਆ ਹੋਇਆ ਸੀ ਤੇ ਉਸ ਦੀਆਂ ਬੇਗਮਾਂ ਦੇ ਡੋਲੇ ਦਿੱਲੀ ਜਾਣੇ ਸਨ ਤੇ ਉਹਨਾਂ ਡੋਲਿਆਂ ਵਾਸਤੇ ਬੇਗਾਰੀ ਚਾਹੀਏ ਸਨ। ਇਹਨਾਂ ਦੇ ਸਿਪਾਹੀ ਵੇਖ ਰਹੇ ਸਨ ਕਿ ਕੌਣ ਆ ਕੇ ਡੋਲਾ ਚੁੱਕੇ, ਪਰ ਵਾਹਿਗੁਰੂ ਦੀ ਕ੍ਰਿਪਾ ਨਾਲ ਇਕ-ਇਕ ਬੇਗਾਰੀ ਨੇ ਇਕੱਲਾ-ਇਕੱਲਾ ਡੋਲਾ ਚੁਕਿਆ ਤੇ ਮੁਸਲਮਾਨਾਂ ਨੇ ਪਾ ਕੇ ਘੇਰਾ ਸਾਰੇ ਹੀ ਸਾਧ ਫੜ ਲਏ ਸੀ, ਕਿਉਂਕਿ ਡੋਲੇ ਜੁ ਬੇਗਮਾਂ ਦੇ ਚੁੱਕਣੇ ਸਨ। ਉਹਨਾਂ ਵਿਚੋਂ ਦੋ ਕੁ ਵਿਚੋਂ ਨਿਕਲੇ ਤੇ ਭੱਜ ਕੇ ਡੇਰੇ ਪਹੁੰਚੇ। ਸਾਹ ਚੜ੍ਹਿਆ ਹੋਇਆ ਸੀ ਉਹਨਾਂ ਨੂੰ, ਇਹਨਾਂ ਨੂੰ ਵੇਖ ਕੇ ਬਾਵੇ ਬ੍ਰਹਮ ਦਾਸ ਨੇ ਪੁਛਿਆ, "ਹੋਇਆ ਕੀ?" ਕਹਿਣ ਲੱਗਾ, "ਜਿਨ੍ਹਾਂ ਮੁਸਲਮਾਨਾਂ ਨੂੰ ਰਾਕਸ਼ਸ਼ ਕਹਿੰਦੇ ਸਾਂ ਨਾ ਯਮਨ, ਉਹਨਾਂ ਦੀਆਂ ਬੇਗਮਾਂ ਦੇ ਡੋਲੇ ਚੁਕਣੇ ਪੈ ਗਏ ਤੇਰੇ ਚੇਲਿਆਂ ਨੂੰ! ਜਿਨ੍ਹਾਂ ਦਾ ਅਸੀਂ ਪਰਛਾਵਾਂ ਤੱਕ ਨਹੀਂ ਸੀ ਲੈਂਦੇ ਉਹਨਾਂ ਦੇ ਡੋਲੇ ਚੁਕਣੇ ਪੈ ਗਏ।" ਅਗੋਂ ਬਾਵੇ ਆਖਿਆ, "ਤੁਹਾਡਾ ਰਹਿਣਾ ਕੱਖ ਨਹੀਂ! ਤੁਹਾਨੂੰ ਆਖਿਆ ਸੀ ਨਾ ਗ੍ਰਹਿਸਥੀ ਗੁਰੂ ਦੇ ਦਰਸ਼ਨ ਨੂੰ ਨਾ ਜਾਇਓ, ਤੁਸਾਂ ਮਰਿਯਾਦਾ ਤੋੜ ਦਿੱਤੀ ਹੈ, ਇਸ ਲਈ ਹੁਣ ਤੁਹਾਡੇ ਤੇ ਮੁਸੀਬਤਾਂ ਪੈਣੀਆਂ ਨੇ!" ਬਾਵਾ ਤਾਂ ਹੋ ਗਿਆ ਅੱਗ-ਬਬੂਲਾ ਤੇ ਉਹ ਦੋ ਚੇਲੇ ਜਿਹੜੇ ਦੌੜ ਕੇ ਗਏ ਸੀ ਨਾ ਡੇਰੇ, ਮਹਾਰਾਜ ਉਹਨਾਂ ਕੋਲੋਂ ਪੁਛਿਆ, "ਤੁਸੀਂ ਕਿਵੇਂ ਬਚ ਗਏ?" ਕਹਿੰਦੇ ਐਵੇਂ ਹੇਰਾ-ਫੇਰੀ ਨਾਲ ਆ ਗਏ। ਹੇਰਾ-ਫੇਰੀ ਹਟਦੀ ਨਹੀਂ। ਚੋਰੀ ਕਦੇ ਬੰਦ ਨਹੀਂ ਹੋਈ, ਭਾਵੇਂ ਕੋਈ ਰਾਜਾ ਰਾਜ ਕਰੇ। ਬਦੀ ਕੋਈ ਹਟਾਅ ਨਹੀਂ ਸਕਿਆ। ਜਦੋਂ ਸਾਹਿਬ ਗੁਰੂ ਅਰਜਨ ਦੇਵ ਜੀ ਮਹਾਰਾਜ ਨੂੰ ਪਤਾ ਲੱਗਾ ਕਿ ਸੰਤ ਫੜੇ ਗਏ ਨੇ। ਫਿਰ ਹੁਕਮਨਾਮਾ ਲਿਖ ਕੇ ਭਾਈ ਗੁਰਦਾਸ ਨੂੰ ਦਿੱਤਾ ਕਿ ਜਾਉ! ਜਾ ਕੇ ਸ਼ਾਹਜ਼ਾਦਾ ਖੁਸਰੋ ਨੂੰ ਆਖੋ ਕਿ ਇਹ ਗ੍ਰਹਿਸਥੀ ਨਹੀਂ, ਇਹ ਤਾਂ ਸੰਤ ਨੇ, ਇਹਨਾਂ ਨੂੰ ਛੱਡ ਦਿਉ। ਹੱਥਕੜੀਆਂ ਲਹਿ ਗਈਆਂ ਤੇ ਹੱਸਦੇ-ਖੇਡਦੇ ਬਾਵੇ ਦੇ ਡੇਰੇ ਆ ਗਏ ਸਾਧ-ਮਹਾਂਪੁਰਸ਼। ਬਾਵੇ ਬ੍ਰਹਮ ਦਾਸ ਨੇ ਅੱਗੋਂ ਪੁਛਿਆ, "ਕੀ ਕਿਵੇਂ ਬਚੇ ਤੁਸੀਂ?" ਉਹਨਾਂ ਕਿਹਾ ਕਿ 'ਗੁਰੂ ਅਰਜਨ ਦੇਵ' ਸਾਹਿਬ ਦਾ ਹੁਕਮਨਾਮਾ ਗਿਆ ਤੇ ਸਾਡੀਆਂ ਹੱਥਕੜੀਆਂ ਲਹਿ ਗਈਆਂ। ਇਹ ਵੇਖ ਕੇ ਬਾਵੇ ਬ੍ਰਹਮ ਦਾਸ ਦਾ ਸਿਰ ਝੁਕ ਗਿਆ ਕਿ ਮੈਂ ਗੁਰੂ ਕਾ ਨਿੰਦਕ, ਮੈਂ ਗੁਰੂ ਕਾ ਦੁਸ਼ਮਣ, ਮੈਂ ਗੁਰੂ ਕਾ ਵਿਰੋਧੀ ਤੇ ਗੁਰੂ ਇੰਨਾ ਦਿਆਲੂ ਕਿ ਮੇਰੇ ਚੇਲੇ ਵੀ ਰਿਹਾਅ

ਕਰਵਾ ਦਿੱਤੇ। ਗੁਰੂ ਤਾਂ ਕੋਈ ਪਰਉਪਕਾਰੀ ਹੈ, ਗੁਰੂ ਤਾਂ ਕੋਈ ਨਿਰਵੈਰ ਹੈ। ਇੰਨੇ ਚਿਰ ਨੂੰ ਗੁਰੂ ਅਰਜਨ ਦੇਵ ਜੀ ਨੇ ਭਾਈ ਜੇਠੇ, ਬਾਬਾ ਬੁੱਢਾ ਸਾਹਿਬ ਨੂੰ ਬੁਲਾਇਆ ਤੇ ਕਿਹਾ, ਬਾਵੇ ਬ੍ਰਹਮ ਦਾਸ ਨੂੰ ਜਾ ਕੇ ਕਹੋ ਕਿ ਤੁਹਾਡੇ ਸਾਰੇ ਸਾਧਾਂ ਦਾ ਲੰਗਰ ਅੱਜ ਮੇਰੇ ਗੁਰੂ ਰਾਮਦਾਸ ਦੇ ਘਰ ਹੈ। ਨਾਲੇ ਗੁਰੂ ਅਰਜਨ ਦੇਵ ਜੀ ਨੇ ਇਹ ਵੀ ਕਿਹਾ ਕਿ ਜਿੰਨਾ ਚਿਰ ਮੈਂ ਹਰਿਮੰਦਰ ਸਾਹਿਬ ਆਪਣੀ ਡਿਊਟੀ ਨਾ ਕਰਕੇ ਆ ਜਾਵਾਂ, ਓਨਾ ਚਿਰ ਪੰਗਤ ਨਾ ਸ਼ੁਰੂ ਕਰਿਓ। ਬਲਕਿ ਇੰਝ ਆਖਿਓ ਕਿ ਮੈਂ ਆਵਾਂਗਾ, ਤੇ ਤੁਹਾਡੇ ਚਰਨ ਸਾਫ ਕਰਾਂਗਾ, ਫਿਰ ਲੰਗਰ ਛਕਾਉਣ ਤੋਂ ਬਾਅਦ ਤੁਹਾਡੇ ਬਰਤਨ ਸਾਫ ਕਰਾਂਗਾ, ਤਾਂਕਿ ਮੇਰੇ ਹੱਥ ਪਵਿੱਤਰ ਹੋ ਜਾਣ। ਇੰਝ ਕਰਨ ਨਾਲ ਮੈਨੂੰ ਸਿੱਖੀ ਮਿਲ ਜਾਏਗੀ। ਜਿਸ ਵੇਲੇ ਬਾਬੇ ਬੁੱਢੇ ਦੀ ਰਸਨਾ ਤੋਂ ਬਾਵੇ ਬ੍ਰਹਮ ਦਾਸ ਨੇ ਇਹ ਬਚਨ ਸੁਣਿਆ ਤਾਂ ਚੀਕਾਂ ਨਿਕਲ ਗਈਆਂ। ਲਾਹਨਤਾਂ ਪਾਈਆਂ ਆਪਣੇ ਮਨ ਨੂੰ ਤੇ ਕਿਹਾ, "ਓਏ ਬ੍ਰਹਮ ਦਾਸਾ! ਗੁਰੂ ਨਿਰਵੈਰ, ਗੁਰੂ ਨਿਰਾ ਪ੍ਰੇਮ ਦਾ ਪੁਤਲਾ, ਗੁਰੂ ਸਾਧਾਂ ਦੀ ਸੇਵਾ ਕਰਨ ਵਾਲਾ ਸੇਵਾਦਾਰ। ਤੂੰ ਉਹਦੇ ਨਾਲ ਵੈਰ ਪਾ ਕੇ ਬੈਠ ਗਿਆ ਹੈਂ।" ਬਾਵੇ ਬ੍ਰਹਮ ਦਾਸ ਨੇ ਬਾਬੇ ਬੁਢੇ ਜੀ ਦੇ ਚਰਨ ਫੜ ਲਏ ਤੇ ਕਿਹਾ ਕਿ ਗੁਰੂ ਨੂੰ ਕਹੋ ਤੁਸੀਂ ਇਥੇ ਨਾ ਆਇਓ, ਬਲਕਿ ਮੈਂ ਤੁਹਾਡੇ ਕੋਲ ਹਰਿਮੰਦਰ ਸਾਹਿਬ ਪਹੁੰਚ ਜਾਵਾਂਗਾ ਮਾਫੀ ਮੰਗਣ ਲਈ, ਆਪਣੀ ਭੁੱਲ ਬਖਸ਼ਾਉਣ ਲਈ। ਪੰਜ ਟੋਕਰੀਆਂ ਬਦਾਮਾਂ ਦੀਆਂ ਭਰੀਆਂ, ਇਕ ਟੋਕਰੀ ਆਪ ਚੁੱਕੀ, ਬਾਕੀ ਚੇਲਿਆਂ ਨੂੰ ਚੁਕਾਈਆਂ ਤੇ ਨੰਗੇ ਪੈਰੀ ਹਰਿਮੰਦਰ ਸਾਹਿਬ ਆਇਆ। ਭੇਟਾ ਰੱਖੀ, ਮੱਥਾ ਟੇਕਿਆ ਤਾਂ ਪੰਜ ਮਿੰਟ ਬੈਠ ਗਏ। ਇੰਨੇ ਨੂੰ ਗੁਰੂ ਅਰਜਨ ਦੇਵ ਜੀ ਸਾਹਿਬ ਨੇ ਆਖਿਆ, "ਬਾਵਾ ਬ੍ਰਹਮ ਦਾਸ ਜੀ! ਛੇਤੀ ਨਾਲ ਆਪਣੇ ਡੇਰੇ ਪਹੁੰਚ ਜਾਉ। ਕਿਤੇ ਆਸਾ ਦੀ ਵਾਰ ਦੇ ਜਾਲ ਵਿਚ ਤੁਸੀਂ ਫਸ ਨਾ ਜਾਉ।" ਫਿਰ ਉਸ ਤੋਂ ਬਾਅਦ ਬ੍ਰਹਮ ਦਾਸ ਨੇ ਰੋ ਕੇ ਗੱਲ ਕਹੀ ਸੀ ਕਿ ਇਸ ਤੋਂ ਬਾਅਦ ਕੋਈ ਥਾਂ ਨਹੀਂ ਲੱਭਦਾ, ਕਿਥੇ ਜਾਵਾਂ? ਤੇਰੇ ਕੋਲ ਆ ਗਿਆ ਹਾਂ ਤਾਂ ਮੇਰੇ ਉੱਤੇ ਰਹਿਮਤ ਕਰ ਤੇ ਮੈਨੂੰ ਸਦਾ ਵਾਸਤੇ ਆਪਣੇ ਚਰਨਾਂ ਵਿਚ ਰੱਖ।

ਗੁਰੂ ਇਕ ਐਸੀ ਮਹਾਨ ਬਖਸ਼ਿਸ਼ ਹੈ ਕਿ ਉਸ ਦੀ ਸ਼ਰਨ ਵਿਚ ਕੋਈ ਆ ਜਾਵੇ, ਉਹ ਸਿੱਧੇ ਰਾਹ ਪੈ ਜਾਂਦਾ ਹੈ। 'ਗੁਰੂ' ਕਿਸੇ ਤੇ ਵੀ ਬਖਸ਼ਿਸ਼ ਕਰਨ ਲੱਗਿਆਂ ਇਹ ਨਹੀਂ ਸੋਚਦਾ ਕਿ ਇਹ ਕਿਸ ਜਾਤ ਦਾ ਹੈ, ਇਹ ਕਿਸ ਧਰਮ ਦਾ ਹੈ। ਬਲਕਿ ਸਾਰਿਆਂ ਉੱਤੇ ਆਪਣੀ ਕਿਰਪਾ ਕਰਦਾ ਹੈ। ਦੂਸਰੇ ਧਰਮ ਦੇ ਸੰਤ, ਲੋਕ ਹੋਰ ਕੋਈ ਵੀ ਗੁਰੂ ਨੂੰ ਮੰਦਾ ਕਹਿਣ, ਪਰ ਗੁਰੂ ਨੇ, ਸਾਡੇ ਗੁਰੂ ਨੇ ਕਦੇ ਵੀ ਕਿਸੇ ਧਰਮ ਦੀ ਨਿੰਦਿਆ ਨਹੀਂ ਕੀਤੀ। ਤਾਂ ਹੀ ਤਾਂ 'ਸਿੱਖ ਧਰਮ' ਨੂੰ ਸਭ ਤੋਂ ਉੱਚਾ ਧਰਮ ਮੰਨਿਆ ਗਿਆ ਹੈ, ਜਿਸ ਵਿਚ ਕਿਸੇ ਤਰ੍ਹਾਂ ਦੀ ਕੋਈ ਵੈਰਤਾ ਨਹੀਂ, ਕੋਈ ਪਾਪ ਨਹੀਂ। ਸਿੱਖ ਧਰਮ ਵਿਚੋਂ ਗੁਰੂ ਅਰਜਨ ਦੇਵ ਜੀ ਨੇ ਜਿਨ੍ਹਾਂ ਦੂਜੇ

ਧਰਮ ਦੇ ਬ੍ਰਹਮ ਦਾਸ ਨੂੰ ਵੀ ਸਿੱਧੇ ਰਾਹ ਪਾਇਆ, ਨਿਰਵੈਰਤਾ ਦਾ ਰਸਤਾ ਦੱਸਿਆ, ਪ੍ਰੇਮ ਦਾ ਪੁਜਾਰੀ ਬਣਾਇਆ। ਜੇ ਸਾਡਾ ਗੁਰੂ ਕਿਸੇ ਧਰਮ ਨੂੰ ਆਪਣਾ ਮੰਨ ਸਕਦਾ ਹੈ ਤਾਂ ਦੂਜੇ ਧਰਮਾਂ ਨੂੰ ਵੀ ਸਿੱਖ ਧਰਮ ਦੀ ਕਦਰ ਕਰਨੀ ਚਾਹੀਦੀ ਹੈ। ਕਿਉਂਕਿ ਸਿੱਖ ਧਰਮ ਹੀ ਇਹੋ ਜਿਹਾ ਧਰਮ ਹੈ ਜਿਹੜਾ ਕਿਸੇ ਦੀ ਵੀ ਭੁੱਲ ਬਖਸ਼ਾਉਣ ਲੱਗਿਆਂ ਜਾਂ ਝੋਲੀਆਂ ਭਰਨ ਲੱਗਿਆਂ ਇਹ ਨਹੀਂ ਵੇਖਦਾ ਕਿ ਉਹ ਇਨਸਾਨ ਆਪਣੇ ਧਰਮ ਦਾ ਹੈ ਕਿ ਦੂਜੇ 'ਧਰਮ' ਦਾ ਹੈ।



# ਗੁਰੂ ਵੇਖਣ ਵਾਲੇ ਨੇਤਰ ਕਿਨ੍ਹਾਂ ਕਿਨ੍ਹਾਂ ਕੋਲ ਸਨ

*ਤੁਧ ਆਗੈ ਅਰਦਾਸਿ ਹਮਾਰੀ*
*ਜੀਉ ਪਿੰਡੁ ਸਭੁ ਤੇਰਾ॥*
*ਕਹੁ ਨਾਨਕ ਸਭ ਤੇਰੀ ਵਡਿਆਈ*
*ਕੋਈ ਨਾਉ ਨ ਜਾਣੈ ਮੇਰਾ॥*

*(ਪੰਨਾ ੩੮੩)*

ਗੁਰੂ ਕੀ ਪਰਮ ਸਤਿਕਾਰ ਯੋਗ ਸਾਜੀ-ਨਿਵਾਜੀ, ਗੁਰੂ ਕਾ ਸੁੰਦਰ ਰੂਪ-ਸਰੂਪ ਸਾਧ-ਸੰਗਤਿ ਜੀ! ਗੁਰੂ ਕੇ ਖਾਸ ਰੂਪ ਖਾਲਸਾ ਸਾਹਿਬ, ਗੁਰਮੁਖਿ ਮਾਈ-ਭਾਈ! ਜੋ-ਜੋ ਗੁਰੂ ਦੇ ਪਵਿੱਤਰ ਦਰਬਾਰ ਵਿਚ ਜੁੜ ਬੈਠੇ ਹੋ, ਆਉ ਮਨ ਜੋੜਨ ਦਾ ਯਤਨ ਕਰੀਏ, ਤਾਂਕਿ ਤੁਹਾਡਾ-ਸਾਡਾ ਸਮਾਂ ਲੇਖੇ ਪੈ ਜਾਵੇ।



ਇਤਿਹਾਸ ਵਿਚ ਲਿਖਿਆ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਨਕ ਵਰਗੇ ਅਸੰਖ ਭਗਤ ਬਣਾ ਦਿੱਤੇ। ਜਨਕ ਤਾਂ ਇਕੱਲਾ ਹੀ ਸੀ ਵਿਚਾਰਾ, ਪਰ ਗੁਰੂ ਨੇ ਅਸੰਖਾਂ ਭਗਤ ਬਣਾ ਦਿਤੇ। ਜਿਹੜੇ ਮਾਇਆ ਦੇ ਵਿਚ ਰਹਿੰਦੇ ਨੇ, ਤੇ ਮਾਇਆ ਦੇ ਵਿਚ ਰਹਿੰਦਿਆਂ ਹੋਇਆਂ ਉਦਾਸ ਨੇ, ਨਿਰਲੇਪ ਨੇ। ਕਿਉਂਕਿ ਮਾਇਆ ਉਹਨਾਂ ਨੂੰ ਵਿਆਪਦੀ ਨਹੀਂ !

*"ਐਸੋ ਸਮਰਥੁ ਵਰਨਿ ਨ ਸਾਕਉ*
*ਐਸੋ ਸਮਰਥੁ ਵਰਨਿ ਨ ਸਾਕਉ"*

*(ਪੰਨਾ ੩੮੪)*

ਦੁਹਾਈ ਰੱਬ ਦੀ ਲੋਕਾਂ ਨੂੰ ਗੁਰਮਤਿ ਭੁੱਲ ਗਈ ਹੈ ਤੇ ਪ੍ਰਚਾਰ ਦੀ ਇੰਨੀ ਕਮੀ ਹੋ ਗਈ ਹੈ ਕਿ ਅਸੀਂ ਹੁਣ ਲੈ ਦੇ ਕੇ ਛਕਣ ਛਕਾਉਣ ਨੂੰ ਆਪਣਾ ਸਭ ਕੁਝ ਸਮਝ ਬੈਠੇ ਹਾਂ। ਗੁਰੂ ਕੇ ਸਿੱਖਾ! ਕਾਲਜ ਏਸ ਕਰਕੇ ਨਹੀਂ ਬਣਾਈਦੇ ਕਿ ਬਿਲਡਿੰਗ ਖੜੀ ਕਰ ਦਿੱਤੀ ਤੇ ਵਿਚ ਪੜ੍ਹਨ ਵਾਲਾ ਕੋਈ ਨਾ ਹੋਵੇ! ਜੇ ਕਾਲਜ ਬਣਾ ਕੇ ਕਾਲਜ ਦਾ ਫਾਇਦਾ ਹੀ ਨਹੀਂ ਉਠਾਉਣਾ ਤੇ ਫਿਰ ਉਹ ਕਰੋੜਾਂ ਰੁਪਏ ਖਰਚਣ ਦੀ ਲੋੜ ਹੀ ਕੋਈ ਨਹੀਂ! ਕਹਿੰਦੇ ਨੇ ਕਿ ਗੁਰੂ ਅਮਰਦੇਵ ਨੇ ੫੨ ਪੀੜੇ ਬਣਾਏ ਤੇ ਉਹਨਾਂ ੫੨ ਪੀੜਿਆਂ ਤੇ ਮਾਈਆਂ ਬੈਠ ਕੇ, ਗੁਰਬਾਣੀ ਦੇ ਅਰਥ ਕਰਕੇ ਲੋਕਾਂ ਨੂੰ ਸੁਣਾਉਂਦੀਆਂ ਸੀ। ਸਿੱਖ ੨੨ ਤੇ ਮਾਈਆਂ ੫੨ !

**"ਐਸੋ ਸਮਰਥੁ ਵਰਨਿ ਨ ਸਾਕਉ**
**ਐਸੋ ਸਮਰਥੁ ਵਰਨਿ ਨ ਸਾਕਉ"**

(ਪੰਨਾ ੩੮੪)

ਗਿਆਨੀ ਮਾਨ ਸਿੰਘ ਜੀ ਝੌਰ ਦੱਸਦੇ ਹਨ, ਕਿ ਇਸ ਸ਼ਬਦ ਦਾ ਪਿਛੋਕੜ ਵੀ ਹੈ। 'ਗੁਰੂ ਗ੍ਰੰਥ ਸਾਹਿਬ ਜੀ' ਦੇ ਅੰਦਰ ਪ੯੯ ਸ਼ਬਦ ਐਸੇ ਵੀ ਨੇ ਜਿਨ੍ਹਾਂ ਦੀ ਕੋਈ ਭੂਮਿਕਾ ਹੈ। ਜਿਨ੍ਹਾਂ ਦਾ ਕੋਈ ਪਿਛੋਕੜ ਹੈ। ਤੇ ਮਾਨ ਸਿੰਘ ਜੀ ਝੌਰ ਕਹਿੰਦੇ ਨੇ, ਮੇਰੇ ਵਿਦਿਆਦਾਤਾ ਕਿਹਾ ਕਰਦੇ ਸਨ ਬੇਟਾ! ਗੁਰੂ ਗ੍ਰੰਥ ਸਾਹਿਬ ਵਿਚ ੯੧੭ ਘੁੰਡੀਆਂ ਨੇ। ਸ੍ਰੀ ਜਪੁਜੀ ਸਾਹਿਬ ਦੇ ਪਾਠ ਵਿਚ ਇਕ ਤੁੱਕ ਆਉਂਦੀ ਹੈ, ਜਿਸ ਵਿਚ ਚਾਰ 'ਪ' ਇਕੱਠੇ ਆਉਂਦੇ ਨੇ, ਹੋਰ ਕੋਈ ਤੁੱਕ ਵਿਚ ਇਸ ਤਰ੍ਹਾਂ ਨਹੀਂ ਹੁੰਦਾ।

**"ਅਸੰਖ ਪਾਪੀ ਪਾਪੁ ਕਰਿ ਜਾਹਿ॥"**

ਚਾਰ 'ਪ' ਇਕੱਠੇ ਹੋ ਗਏ ਨਾ। ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਇਕੋ ਤੁੱਕ ਆਉਂਦੀ ਹੈ, ਜਿਸ ਵਿਚ 'ੳ', 'ਅ', 'ੲ' ਤੁੱਕ ਵਾਰੋ-ਵਾਰ ਆਉਂਦੀ ਹੈ। ਇਸ ਸ਼ਬਦ ਦਾ ਪਿਛੋਕੜ ਇਸ ਤਰ੍ਹਾਂ ਹੈ ਕਿ ਬਾਬੇ ਬੁੱਢੇ ਜੀ ਕੋਲ ਇਕ ਵਾਰੀ ਆਇਆ ਤਪੀਆ। ਔਰ ਸੱਚੀ-ਮੁੱਚੀ ਦਾ ਤਪੀਆ। ਬੜਾ ਤਪ ਕੀਤਾ ਉਸ ਨੇ। ਔਰ ਲਿਖਤ ਵਿਚ ਇਸ ਤਰ੍ਹਾਂ ਆਇਆ ਹੈ ਕਿ ਅੱਠ ਦਿਨ ਬੈਠਾ ਰਿਹਾ ਹੈ ਇਹ ਚੁੱਪ ਕਰਕੇ। ਜਦੋਂ ਲੰਗਰ ਦਾ ਟਾਈਮ ਹੋਵੇ, ਲੰਗਰ ਛਕ ਕੇ ਫਿਰ ਆਪਣੀ ਥਾਂ ਬੈਠ ਕੇ ਤੱਪ ਕਰਨ ਲੱਗਦਾ। ਅੱਠਾਂ ਦਿਨਾਂ ਦੇ ਬਾਅਦ 'ਬਾਬੇ ਬੁੱਢੇ' ਸਾਹਮਣੇ ਹੱਥ ਜੋੜ ਕੇ ਖਲੋ ਗਿਆ। ਔਰ ਕਿਹਾ ਜਿਹੋ ਜਿਹੀ ਗੱਲ ਬਾਤ ਤੁਹਾਡੀ ਕੰਨਾਂ ਨਾਲ ਸੁਣੀ ਸੀ, ਉਹਦੇ ਤੋਂ ਚਾਰ ਗੁਣਾਂ ਵੱਧ ਹੋ ਤੁਸੀਂ। ਬਹੁਤ ਜ਼ਬਰਦਸਤ ਹੈ ਤੁਹਾਡੀ ਘਾਲਣਾ। ਬਿਰਧ ਅਵਸਥਾ ਵਿਚ ਇੰਨਾ ਤੱਪ, ਇੰਨੀਆਂ ਜ਼ਿੰਮੇਵਾਰੀਆਂ, ਬਾਬਾ ਜੀ ਤੁਸੀਂ ਧੰਨ ਹੋ! ਅਜੇ ਗੱਲ ਅਧੂਰੀ ਹੀ ਸੀ ਕਿ ਤਪੀਏ ਨੇ ਨਾਲ ਹੀ ਕਹਿ ਦਿੱਤਾ ਕਿ ਮੈਂ ਬਾਬਾ ਜੀ ਇਸ ਕਰਕੇ ਆਇਆਂ ਹਾਂ ਤਾਂਕਿ ਮੈਨੂੰ ਨਾਮ ਬਖਸ਼ੋ। ਤੁਹਾਡੇ ਕੋਲੋਂ ਹੀ ਮੇਰਾ ਮਤਲਬ ਪੂਰਾ ਹੋ ਸਕਦਾ ਹੈ। ਇਤਿਹਾਸ ਵਿਚ ਲਿਖਿਆ ਹੈ ਕਿ ਬਾਬਾ ਬੁੱਢਾ ਜੀ ਤਪੀਏ ਦੀ ਗੱਲ ਸੁਣ ਕੇ ਉਸ ਦੇ ਪੈਰਾਂ ਤੇ ਮੱਥਾ ਟੇਕਣ ਲੱਗੇ। ਇਹ ਵੇਖ ਕੇ ਤਪੀਆ ਪਿਛਾਂਹ ਹੋ ਗਿਆ ਤੇ ਕਹਿਣ ਲੱਗਾ, ਮੈਂ ਤਾਂ ਆਪ ਤੁਹਾਡੇ ਕੋਲੋਂ ਨਾਮ ਦੀ ਦਾਤ ਲੈਣ ਆਇਆ ਹਾਂ ਤੇ ਤੁਸੀਂ ਮੈਨੂੰ ਮੱਥਾ ਟੇਕਣ ਲੱਗ ਪਏ ਹੋ! ਤਾਂ ਬਾਬਾ ਬੁੱਢਾ ਜੀ ਨੇ ਕਿਹਾ ਕਿ ਮੈਂ ਤੈਨੂੰ ਇਸ ਕਰਕੇ ਮੱਥਾ ਟੇਕਣ ਲੱਗਾ ਹਾਂ ਕਿ ਤੂੰ ਧੰਨ! ਜਿਸ ਨੂੰ 'ਨਾਮ' ਦੀ ਦਾਤ ਲੈਣ ਦਾ ਸ਼ੌਕ ਜਾਗਿਆ। ਨਹੀਂ ਤਾਂ ਏਸ ਦਾਤ ਦਾ ਤੇ ਸ਼ੌਕ ਹੀ ਨਹੀਂ ਜਾਗਦਾ। ਅਸੀਂ ਗੁਰਦੁਆਰਿਆਂ ਵਿਚ ਜਾ ਕੇ ਕਿੰਨੇ ਕੁ ਹਾਂ, ਜਿਹੜੇ ਨਾਮ ਮੰਗਦੇ ਹਾਂ! ਕਿੰਨੇ ਕੁ ਅਸੀਂ ਆਦਮੀ ਹਾਂ ਜਿਨ੍ਹਾਂ ਦਾ ਨਾਮ

ਵੱਲ ਨੂੰ ਝੁਕਾਅ ਹੈ! ਪਰ ਬਾਬੇ ਬੁੱਢੇ ਨੇ ਤਪੀਏ ਨੂੰ ਕਿਹਾ ਕਿ ਮੈਂ ਦਾਤਾ ਨਹੀਂ ਬਲਕਿ ਮੈਂ ਮੰਗਤਾ ਹਾਂ। ਔਰ ਇੰਨੀ ਮੇਰੀ ਸਮਰੱਥਾ ਜ਼ਰੂਰ ਹੈ ਕਿ ਮੈਂ ਤੈਨੂੰ ਉਸ ਪਰਮ ਦਾਤੇ ਦੇ ਕੋਲ ਲੈ ਜਾ ਸਕਦਾ ਹਾਂ, ਜਿਸ ਕੋਲ ਨਾਮ ਦਾ ਭੰਡਾਰਾ ਹੈ, ਜਿਹੜਾ ਨਾਮ ਦੇ ਸਕਦਾ ਹੈ। ਮੇਰੇ ਕੋਲ ਤਾਂ ਨਾਮ ਨਹੀਂ, ਮੈਂ ਤਾਂ ਨਹੀਂ ਦਾਤ ਦੇ ਸਕਦਾ। ਇਹ ਹੈ 'ਗੁਰਮਤਿ' ਦਾ ਪ੍ਰਚਾਰ। ਸਾਨੂੰ ਗੁਰਮਤਿ ਦੇ ਪ੍ਰਚਾਰਕ ਬੜੇ ਘੱਟ ਲੱਭਦੇ ਨੇ, ਬਲਕਿ ਆਪਣੀ ਦੁਕਾਨ ਚਲਾਉਣ ਵਾਲੇ ਜ਼ਿਆਦਾ ਲੱਭਦੇ ਨੇ। ਕੋਈ ਕਿਸੇ ਤਰ੍ਹਾਂ ਦਾ ਪਾਖੰਡ ਬਣਾ ਲੈਂਦਾ ਹੈ ਤੇ ਕੋਈ ਕਿਸੇ ਤਰ੍ਹਾਂ ਦਾ! ਆਪਣਾ ਨਾਮ ਜਪਵਾਉਂਦੇ ਨੇ। ਬਾਬੇ ਨਾਨਕ ਦੀ ਜੋਤ ਸਿਰਫ ਲਹਿਣੇ ਵਿਚ ਹੀ ਗਈ। ਔਰ ਜੋਤ ਦੇ ਸਦਕਾ ਹੀ ਗਿਆਰਾਂ ਬੰਦੇ ਦੇ ਕਤਲ ਹੋ ਗਏ ਨੇ। ਇਹ ਅਸੀਂ ਮਤਲਬ-ਪ੍ਰਸਤ ਹਾਂ ਜਿਹੜੇ ਬਾਬਾ ਆਨੰਦ ਸਿੰਘ ਸਾਹਿਬ ਦੀ ਜਾਤ ਕੋਲੋਂ ਆਪਣਾ ਫਾਇਦਾ ਉਠਾ ਕੇ ਆਪਣਾ ਉੱਲੂ ਸਿੱਧਾ ਕਰਨਾ ਚਾਹੁੰਦੇ ਹਾਂ। ਵਰਨਾ ਬਾਬੇ ਆਨੰਦ ਸਿੰਘ ਦਾ ਤੇ ਕੋਈ ਮਤਲਬ ਨਹੀਂ ਸੀ ਕਿ ਮੇਰੇ ਨਾਂ ਤੇ ਕੁਝ ਬਣੇ। ਉਹ ਤਾਂ ਕਾਨਿਆਂ ਦੀ ਕੁੱਲੀ ਵਿਚ ਰਹਿੰਦੇ ਸਨ। 'ਨਾਮ' ਦੀ ਦਾਤ ਕੋਈ ਹੋਰ ਚੀਜ਼ ਹੈ ਤੇ ਆਪਣੀ ਨਿੱਜੀ ਪ੍ਰਭਤਾ ਕੋਈ ਹੋਰ ਚੀਜ਼ ਹੈ। ਬਾਬਾ ਮਹਾਂਦੇਵ ਨੇ ਧੂਨੀਆਂ ਤਪਾ-ਤਪਾ ਕੇ ਸੈਂਕੜੇ ਮਣ ਲਕੜੀਆਂ ਫੂਕ ਛੱਡੀਆਂ! ਤੇ ਇਕ ਦਿਨ ਅਚਨਚੇਤ ਭਾਈ ਸਾਹਿਬ ਗੁਰਦਾਸ ਜੀ ਤੁਰੇ ਆ ਰਹੇ ਸਨ। ਇੰਨੇ ਨੂੰ ਮਹਾਂਦੇਵ ਜੀ ਦੀ ਨਜ਼ਰ ਗਈ ਭਾਈ ਗੁਰਦਾਸ ਜੀ ਦੇ ਚਿਹਰੇ ਵੱਲ। ਜਿਸ ਵੇਲੇ ਦਰਸ਼ਨ ਕੀਤੇ ਉਹਨਾਂ ਦਾ ਤੇ ਮਨ ਗਦ-ਗਦ ਹੋ ਗਿਆ। ਤੇ ਉੱਠ ਕੇ ਖਲੋ ਗਏ ਤੇ ਕਹਿਣ ਲੱਗੇ, "ਮਾਮਾ ਜੀ! ਲੱਕੜੀਆਂ ਬੜੀਆਂ ਫੂਕੀਆਂ, ਲੇਕਿਨ ਲੱਭਿਆ ਕੁਝ ਨਹੀਂ। ਆਹ ਜਿਹੜੀਆਂ ਰੌਣਕਾਂ, ਜਿਹੜੀਆਂ ਲਾਲੀਆਂ, ਜਿਹੜਾ ਪ੍ਰਤਾਪ ਤੁਹਾਡੇ ਚਿਹਰੇ ਤੇ ਹੈ ਨਾ ਮਾਮਾ ਜੀ! ਇਹ ਨਹੀਂ ਹਾਸਿਲ ਹੋਇਆ, ਇਹ ਨਹੀਂ ਕਿਤੋਂ ਲੱਭਾ?" ਜੋ ਕੁਝ ਚਮਕ ਤੁਹਾਡੇ ਵਿਚ ਹੈ, ਇਸ ਦੀ ਮੈਨੂੰ ਵੀ ਦਾਤ ਬਖਸ਼ੋ। ਮੈਂ ਤਾਂ ਲੱਕੜਾਂ ਹੀ ਫੂਕਦਾ ਰਹਿ ਗਿਆ ਹਾਂ, ਮੈਨੂੰ ਨਹੀਂ ਲੱਭੀ ਉਹ ਚੀਜ਼! ਤੇ ਭਾਈ ਸਾਹਿਬ ਗੁਰਦਾਸ ਜੀ ਨੇ ਆਖਿਆ, ਬਾਬਾ ਜੀ! ਭਾਣਜਾ ਨਹੀਂ ਆਖਿਆ। ਉਹ ਇਸ ਲਈ ਕਿਉਂਕਿ 'ਸ੍ਰੀ ਗੁਰੂ ਰਾਮਦਾਸ ਜੀ' ਦੇ ਸਾਹਿਬਜ਼ਾਦੇ ਹੋ, ਇਸ ਲਈ ਮੈਂ ਤੁਹਾਨੂੰ ਬਾਬਾ ਜੀ ਕਹਿੰਦਾ ਹਾਂ। ਜਿੰਨੇ ਤੁਹਾਡੇ ਵਿਚੋਂ ਖੋਜੀ ਸਿੱਖ ਨੇ ਉਹ ਜਾਣ ਗਏ ਹੋਣਗੇ ਕਿ ਸਾਹਿਬ ਸੱਚੇ ਪਾਤਸ਼ਾਹ ਮੀਰੀ-ਪੀਰੀ ਦੇ ਮਾਲਿਕ ਨੇ ਆਪਣੀ ਜ਼ਿੰਦਗੀ ਵਿਚ ਆਪਣੇ ਵੱਡੇ ਪੁੱਤਰ ਨੂੰ, ਬੇਟਾ ਗੁਰਦਿੱਤਾ ਕਦੇ ਨਹੀਂ ਆਖਿਆ। ਜਦੋਂ ਵੀ ਬੁਲਾਇਆ ਹੈ, ਉਦੋਂ ਬਾਬਾ ਗੁਰਦਿੱਤਾ ਕਹਿ ਕੇ ਬੁਲਾਇਆ ਹੈ। ਤੇ ਸਿੱਖਾਂ ਨੇ ਸਵਾਲ ਵੀ ਕੀਤਾ ਮਹਾਰਾਜ! ਤੁਸੀਂ ਬਾਪ, ਉਹ ਬੇਟਾ ਤੇ ਬੇਟੇ ਨੂੰ ਬਾਬਾ ਕਹਿੰਦੇ ਹੋ! ਤਾਂ ਗੁਰੂ ਹਰਿਗੋਬਿੰਦ ਸਾਹਿਬ ਨੇ ਜਵਾਬ ਦਿੱਤਾ ਸੀ, ਕਿ ਇਸ ਨੇ ਇਕ ਗੁਰੂ ਦਾ ਪਿਤਾ ਅਖਵਾਉਣਾ ਹੈ। ਇਹਦੇ ਘਰ ਨਾਨਕ ਸਾਹਿਬ ਦੀ ਜੋਤ ਨੇ ਪ੍ਰਕਾਸ਼ ਲਿਆਉਣਾ ਹੈ। ਇਕ

ਗੁਰੂ ਵਿਅਕਤੀ ਦਾ ਇਸ ਨੇ ਪਿਤਾ ਅਖਵਾਉਣਾ ਹੈ। ਏਸ ਲਈ ਮੈਂ ਇਸ ਨੂੰ ਬਾਬਾ ਗੁਰਦਿੱਤਾ ਆਖਦਾ ਹਾਂ, ਕਿਉਂਕਿ ਹਰਿਰਾਇ ਸਾਹਿਬ ਇਹਦੇ ਘਰ ਆਉਣੇ ਨੇ। ਭਾਈ ਗੁਰਦਾਸ ਜੀ ਨੇ ਕਿਹਾ, ਬਾਬਾ ਜੀ, ਬਾਬਾ ਮਹਾਂਦੇਵ ਜੀ! ਮੇਰੇ ਕੋਲ ਨਾਮ ਦੀ ਦਾਤ ਨਹੀਂ। ਆਟਾ ਮੇਰੇ ਕੋਲ ਹੈ, ਲੇਕਿਨ ਸਿਰਫ ਮੇਰੇ ਆਪਣੇ ਗੁਜ਼ਾਰੇ ਲਈ, ਵੰਡਣ ਲਈ ਨਹੀਂ। ਆਟੇ ਨੂੰ ਵੰਡਣ ਵਾਲਾ, ਨਾਮ ਦੀ ਦਾਤ ਦੇਣ ਵਾਲਾ ਸ੍ਰੀ ਹਰਿਮੰਦਰ ਸਾਹਿਬ ਰਹਿੰਦਾ ਹੈ। ਤੇ ਤੁਹਾਡਾ ਉਹ ਵੀਰ ਹੈ, ਉਹਦੇ ਚਰਨਾਂ ਤੇ ਜਾ ਕੇ ਮੱਥਾ ਟੇਕੋ। ਔਰ ਉਹਨਾਂ ਦੇ ਚਰਨਾਂ ਦੀ ਧੂੜ ਲਉ। ਇਹ ਪ੍ਰਭਤਾ ਹੈ, ਮਹੱਤਤਾ ਹੈ, ਇਹ ਮਾਨ ਹੈ। ਜਿਸ ਵੇਲੇ ਭਾਈ ਗੁਰਦਾਸ ਦਾ ਬਚਨ ਸੁਣਿਆ ਤਾਂ ਬਾਬਾ ਮਹਾਂਦੇਵ ਨੇ ਗੁੱਸਾ ਕੀਤਾ। ਕਹਿਣ ਲੱਗੇ, ਉਹ ਛੋਟਾ ਮੈਂ ਵੱਡਾ, ਨਿੱਕੇ ਹੁੰਦਿਆਂ ਮੈਂ ਉਹਨੂੰ ਥੱਪੜ ਤੱਕ ਮਾਰਦਾ ਰਿਹਾ ਹਾਂ ਤੇ ਤੁਸੀਂ ਕਹਿੰਦੇ ਹੋ ਮੈਂ ਜਾ ਕੇ ਮੱਥਾ ਟੇਕਾਂ! ਮਰਿਯਾਦਾ ਨਾ ਤੋੜੋ, ਬਲਕਿ ਆਪ ਕ੍ਰਿਪਾ ਕਰੋ। ਇਹ ਸੁਣ ਕੇ ਭਾਈ ਗੁਰਦਾਸ ਜੀ ਕਹਿਣ ਲੱਗੇ, ਨਹੀਂ ਬਾਬਾ ਜੀ! ਨਾਮ ਦੇ ਦਾਤਾ ਤਾਂ ਸਿਰਫ ਗੁਰੂ ਅਰਜਨ ਦੇਵ ਜੀ ਹਨ। ਔਰ ਇਹ ਦਾਤ ਉਹੀ ਵੰਡ ਸਕਦੇ ਹਨ, ਮੈਂ ਤਾਂ ਸਿਰਫ ਉਹਨਾਂ ਦੇ ਦਰ ਦਾ ਭਿਖਾਰੀ ਹਾਂ। ਜਿਸ ਵੇਲੇ ਭਾਈ ਜੀ ਨੇ ਵੇਖਿਆ ਨਾ ਕਿ ਇਹ ਵੱਡੇਪਣ ਦੇ ਖਿਆਲ ਲਿਆ ਰਹੇ ਹਨ ਤਾਂ ਭਾਈ ਗੁਰਦਾਸ ਜੀ ਨੇ ਕਿਹਾ ਕਿ ਚੱਲੋ ਮੱਥਾ ਨਾ ਟੇਕਿਓ, ਗੁਰੂ ਨਾ ਮੰਨੋ, ਆਖਿਰ ਤੁਹਾਡਾ ਵੀਰ ਤੇ ਹੈ ਈ ਏ ਨਾ, ਭਾਵੇਂ ਛੋਟਾ ਹੀ ਹੈ। ਚੱਲੋ ਚੱਲ ਕੇ ਆਪਣੇ ਵੀਰ ਦੇ ਦਰਸ਼ਨ ਹੀ ਕਰ ਲਉ। ਫਿਰ ਮਹਾਂਦੇਵ ਨੇ ਕਿਹਾ ਠੀਕ ਹੈ, ਇਹ ਗੱਲ ਮੰਨ ਲੈਂਦੇ ਹਾਂ। ਗੁਰਦਾਸ ਜੀ ਦੇ ਨਾਲ ਬਾਬਾ ਮਹਾਂਦੇਵ ਤੁਰ ਪਿਆ। ਵੱਡੀਆਂ ਪ੍ਰਕਰਮਾਂ ਕੀਤੀਆਂ ਤੇ ਦਰਸ਼ਨੀ ਡਿਊੜੀ ਤੋਂ ਹੋ ਕੇ ਛੋਟੀਆਂ ਪ੍ਰਕਰਮਾਂ ਕੀਤੀਆਂ ਤੇ ਜਿਸ ਵੇਲੇ ਬਾਬੇ ਮਹਾਂਦੇਵ ਨੇ ਅੰਦਰ ਧਿਆਨ ਮਾਰਿਆ ਨਾ ਤਾਂ ਗੁਰਗੱਦੀ ਉਤੇ ਬੈਠਾ ਹੋਇਆ 'ਗੁਰੂ ਅਰਜੁਨ ਦੇਵ'। ਬਾਬੇ ਮਹਾਂਦੇਵ ਨੇ 'ਗੁਰੂ ਵਿਅਕਤੀ' ਦੇ ਦਰਸ਼ਨ ਕੀਤੇ। ਜਿਨ੍ਹਾਂ-ਜਿਨ੍ਹਾਂ ਗੁਰੂ ਗ੍ਰੰਥ ਸਾਹਿਬ ਪੜ੍ਹਿਆ ਹੋਵੇਗਾ ਤਾਂ ਉਹਨਾਂ ਦੇ ਦਿਮਾਗ ਵਿਚ ਜ਼ਰੂਰ ਇਹ ਅੱਖਰ ਚੱਕਰ ਕੱਟ ਰਹੇ ਹੋਣਗੇ ਕਿ :

*"ਅੰਤਰਿ ਪਿਆਸ ਉਠੀ ਪ੍ਰਭ ਕੇਰੀ*
*ਸੁਣਿ ਗੁਰ ਬਚਨ ਮਨਿ ਤੀਰ ਲਗਈਆ॥*
*ਮਨ ਕੀ ਬਿਰਥਾ ਮਨ ਹੀ ਜਾਣੈ*
*ਅਵਰੁ ਕਿ ਜਾਣੈ ਕੋ ਪੀਰ ਪਰਈਆ॥ ੧॥*
*ਰਾਮ ਗੁਰਿ ਮੋਹਨਿ ਮੋਹਿ ਮਨੁ ਲਈਆ॥"*

(ਪੰਨਾ ੮੩੫)

ਗੁਰੂ ਕਾ ਦਰਸ਼ਨ ਲੋਟ-ਪੋਟ ਕਰ ਦਿੰਦਾ ਹੈ। ਗੁਰੂ ਦਾ ਦਰਸ਼ਨ ਦੀਵਾਨਾ-ਮਸਤਾਨਾ ਬਣਾ ਦਿੰਦਾ ਹੈ। ਪਰ ਜੇ ਕਿਸੇ ਨੂੰ ਦਰਸ਼ਨ ਕਰਨੇ ਆਉਂਦੇ ਹੋਣ, ਗੁਰੂ ਕੇ ਦਰਸ਼ਨ ਕਰਨ ਵਾਲੇ ਨੇਤਰ ਹੋਣ! ਔਰ ਇਹ ਨੇਤਰ ਸੀ 'ਭਾਈ ਲਹਿਣੇ' ਕੋਲ! ਗੁਰੂ ਵੇਖਣ ਵਾਲੇ ਨੇਤਰ ਭਾਈ ਸਾਹਿਬ ਭਾਈ ਨੰਦ ਲਾਲ ਕੋਲ ਵੀ ਹੈਗੇ ਸਨ। ਉਹਨਾਂ ਨੇਤਰਾਂ ਨਾਲ ਜਦੋਂ ਗੁਰੂ ਕੇ ਆ ਕੇ ਦਰਸ਼ਨ ਕੀਤੇ ਤੇ ਸਾਹਿਬ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਨੇਤਰਾਂ ਵਿਚ ਨੇਤਰ ਪਾ ਲਏ। ਔਰ ਕਹਿਣ ਲੱਗਾ, "ਐ ਪਿਆਰੇ ਸਤਿਗੁਰ ਜੀ! ਜਹਾਨ ਉਤੇ ਹਨੇਰਾ ਹੋ ਗਿਆ। ਐ ਬਾਪੂ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਜਹਾਨ ਉਤੇ ਹਨੇਰਾ ਹੋ ਗਿਆ.......!" ਹਜ਼ੂਰ ਨੇ ਇਹ ਸੁਣ ਕੇ ਆਖਿਆ, ਨੰਦ ਲਾਲਾ, ਤੇ ਹੁਣ ਕੀ ਕਰਾਂ? ਤਾਂ ਉਹਨਾਂ ਕਿਹਾ ਹਜ਼ੂਰ ਜੀ ਇਸ਼ਨਾਨ ਕਰਨ ਵਾਸਤੇ ਕੱਪੜੇ ਲਾਹੋ। ਤੇ ਜਿਸ ਵੇਲੇ ਇਸ਼ਨਾਨ ਕਰਨ ਵਾਸਤੇ ਤੁਸੀਂ ਕੱਪੜੇ ਲਾਹੋਗੇ ਤੇ ਤੁਹਾਡਾ ਕੱਦ ਨੰਗਾ ਹੋ ਜਾਵੇਗਾ ਤੇ ਏਸ ਕਾਇਆ ਦੇ ਚਮਕਾਰੇ ਨਾਲ ਜਹਾਨ ਵਿਚੋਂ ਪਾਪਾਂ ਦਾ ਹਨੇਰਾ ਦੂਰ ਹੋ ਜਾਏਗਾ। ਜੇ ਨੇਤਰ ਸੀ ਤਾਂ ਉਹਨਾਂ ਨੇਤਰਾਂ ਨੇ ਗੁਰੂ ਵੇਖ ਲਿਆ। ਗੁਰੂ ਵੇਖਣ ਵਾਲੇ ਨੇਤਰ ਉਹਨਾਂ ਪੰਡਤਾਂ ਕੋਲ ਸਨ, ਜਿਨ੍ਹਾਂ ਪੰਡਿਤਾਂ ਨੂੰ ਤੁਸੀਂ ਭੱਟ ਕਹਿੰਦੇ ਹੋ ਤੇ ਜਿਨ੍ਹਾਂ ਦੀ ਬਾਣੀ ਕੋਈ ਵਰੋਸਾਇਆ ਹੋਇਆ ਹੀ ਪੜ੍ਹਦਾ ਹੈ। ਕਿੰਨੀਆਂ ਚਾਲਾਂ ਨੇ 'ਭੱਟਾਂ ਦੇ ਸਵੱਈਆਂ' ਵਿਚ, ਕੋਈ ਵਿਰਲਾ ਹੀ ਜਾਣਦਾ ਹੈ। ਕਿਹੜਾ-ਕਿਹੜਾ ਛੰਦ ਹੈ ਜਿਸ ਦੀਆਂ ਲਗਾਂ ਮਾਤਰਾਂ ਵੱਧਦੀਆਂ ਰਹਿੰਦੀਆਂ ਨੇ ਤੇ ਵਜ਼ਨ ਵਿਚ ਫਰਕ ਪੈਂਦਾ ਹੈ, ਕੋਈ ਵਿਰਲਾ ਹੀ ਜਾਣਦਾ ਹੋਵੇਗਾ। ਕਦੇ ਕੋਈ ਆਪਣੇ ਮਨ ਨੂੰ ਟਿਕਾਉਣ ਦਾ ਚਾਰਾ-ਵਾਰਾ ਕਰੋ। ਤਾਂ ਇਕ ਬੋਲਿਆ ਕਿ ਸੁਣਿਆ ਹੈ ਪੰਜਾਬ ਦੀ ਧਰਤੀ ਉਤੇ ਇਕ ਨਾਨਕ-ਨਿਰੰਕਾਰੀ ਹੋਇਆ ਹੈ, ਉਹਨਾਂ ਦੀ ਪਰੰਪਰਾ ਚਲੀ ਆਉਂਦੀ ਹੈ। ਔਰ ਉਹ ਮਨ ਦਾ ਸੁਧਾਰ ਕਰ ਲੈਂਦੇ ਨੇ, ਚਲੋ ਉਹਨਾਂ ਕੋਲ ਚੱਲੀਏ! ਤਾਂ ਉਹ ਸਿਖ ਤੁਰ ਕੇ ਆਏ ਤੇ ਗੁਰੂ ਅਮਰ ਦੇਵ ਬਾਪੂ ਦੇ ਦਰਸ਼ਨ ਕੀਤੇ ਤੇ ਉਹਨਾਂ ਕੋਲ ਸੀ ਦਰਸ਼ਨ ਕਰਨ ਵਾਲੇ ਨੇਤਰ ਤੇ ਇਧਰ ਸੀ 'ਜੋਤ' ਜਿਸ ਦਾ ਦਰਸ਼ਨ ਕੀਤਿਆਂ ਕੁਝ ਮਿਲਦਾ ਸੀ। ਤੇ ਦਰਸ਼ਨ ਹੋਣ ਦੀ ਦੇਰ ਸੀ ਕਿ ਇਕ ਪੰਡਤ ਉਹਨਾਂ ਬਾਕੀਆਂ ਵਿਚੋਂ ਬਦੋ-ਬੱਦੀ ਬੋਲ ਉਠਿਆ :

ਇਸ ਪੰਕਤੀ ਤੋਂ ਭਾਵ ਹੈ ਕਿ ਹੇ ਮੇਰਿਆ ਮਨਾਂ, ਹੁਣ ਤੂੰ ਗੁਰੂ, ਗੁਰੂ, ਗੁਰੂ, ਗੁਰੂ...... ਜਪਿਆ ਕਰ!

***ਗੁਰੂ ਗੁਰੂ ਗੁਰੁ ਕਰੁ ਮਨ ਮੇਰੇ॥***
***ਤਾਰਣ ਤਰਣ..........***

*(ਪੰਨਾ ੧੩੯੯)*

ਜਿਹੜਾ ਗੁਰੂ ਬੈਠਾ ਹੋਇਆ ਹੈ ਨਾ ਗੋਇੰਦਵਾਲ। ਇਹ ਸੰਸਾਰ ਤੋਂ ਤਾਰਣ ਵਾਸਤੇ!

*"ਗੁਰੂ ਗੁਰੂ ਗੁਰੁ ਕਰੁ ਮਨ ਮੇਰੇ॥"*

*"ਤਾਰਣ ਤਰਣ ਸਮ੍ਰਥੁ ਕਲਿਜੁਗਿ"*

ਇਹ ਕਲਯੁਗ ਦੇ ਅੰਦਰ ਸਮਰੱਥ ਗੁਰੂ ਹੈ। ਏਸ ਗੁਰੂ ਦੇ ਚਰਨਾਂ ਦਾ ਕੋਈ ਧਿਆਨ ਕਰ ਲਏ ਤਾਂ ਉਸ ਦੇ ਨੇੜੇ ਵੱਸਦਾ ਹੈ ਉਹ ਗੁਰੂ!

*"ਪੂਰਉ ਪੁਰਖੁ ਰਿਦੈ ਹਰਿ ਸਿਮਰਤ"*

ਜਿਹੜਾ ਪੂਰਨ ਪੁਰਖ ਹੈ ਨਾ 'ਸਤਿਨਾਮ-ਵਾਹਿਗੁਰੂ', ਓਸ ਨੂੰ ਇਹ ਗੁਰੂ ਹਿਰਦੇ ਵਿਚ ੨੪ ਘਟੇ ਸਿਮਰਦਾ ਰਹਿੰਦਾ ਹੈ। ਏਸ ਗੁਰੂ ਦਾ ਮੁੱਖ ਵੇਖਦਿਆਂ, ਏਸ ਗੁਰੂ ਦਾ ਦਰਸ਼ਨ ਕਰਦਿਆਂ ਪਾਪ ਮਰ ਜਾਂਦੇ ਨੇ। ਪਹਿਲਾ ਪੰਡਤ ਤਾਂ ਚੁੱਪ ਕੀਤਾ ਹੀ ਸੀ ਕਿ ਦੂਸਰਾ ਬੋਲ ਉਠਿਆ :

*"ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ"*

ਇਸ ਪੰਕਤੀ ਤੋਂ ਭਾਵ ਹੈ ਕਿ ਗੁਰੂ ਦਾ ਦਰਸ਼ਨ ਕਰਦਿਆਂ, ਗੁਰੂ ਦਾ ਮੁੱਖ ਵੇਖਦਿਆਂ ਮੈਨੂੰ ਬਹੁਤ ਵੱਡਾ ਸੁੱਖ ਮਿਲਦਾ ਹੈ।



*"ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ॥*
*ਹੁਤੀ ਜੁ ਪਿਆਸ ਪਿਊਸ ਪਿਵੰਨ ਕੀ*
*ਬੰਛਤ ਸਿਧਿ ਕਉ ਬਿਧਿ ਮਿਲਾਯਉ॥"*

*(ਪੰਨਾ ੧੪੦੦)*

ਚਿਰਾਂ ਤੋਂ ਜਿਹੜੀ ਮੈਨੂੰ ਅੰਮ੍ਰਿਤ ਪੀਣ ਦੀ ਪਿਆਸ ਲੱਗੀ ਹੋਈ ਸੀ, ਉਸ ਇੱਛਾ ਨੂੰ ਪੂਰਿਆਂ ਕਰਨ ਵਾਸਤੇ ਵਾਹਿਗੁਰੂ ਨੇ ਵਿਧੀ ਬਣਾ ਦਿੱਤੀ ਤੇ ਇਸ ਦਾ ਦਰਸ਼ਨ ਕਰਕੇ ਮਨ ਰੱਜ ਗਿਆ। ਰੱਸਾਂ ਦੇ ਵੱਸ ਵਿਚ ਹੋਇਆ ਮੇਰਾ ਮਨ, ਜਿਹੜਾ ਦਸੀਂ ਪਾਸੀਂ ਦੌੜਿਆ ਫਿਰਦਾ ਸੀ, ਉਹ ਇਹਦੇ ਦਰਸ਼ਨ ਕਰਦਿਆਂ ਸਾਰ ਹੀ ਟਿੱਕ ਗਿਆ। ਔਰ ਏਸ ਗੁਰੂ ਨੇ ਹੀ ਗੋਇੰਦਵਾਲ ਸਾਹਿਬ ਵਿਸ਼ਨੂੰ ਦੀ ਪੁਰੀ ਵਰਗਾ ਬਿਆਸਾ ਦੇ ਕੰਢੇ ਤੇ ਵਸਾ ਦਿੱਤਾ। ਇਹਨਾਂ ਪੰਡਤਾਂ ਵਿਚੋਂ ਦੂਜਾ ਅਜੇ ਚੁੱਪ ਕੀਤਾ ਹੀ ਸੀ ਕਿ ਤੀਜਾ ਪੰਡਤ ਬੋਲ ਉਠਿਆ:

*"ਸਮਰਥ ਗੁਰੂ ਸਿਰਿ ਹਥੁ ਧਰ੍ਉ॥*
*ਗੁਰਿ ਕੀਨੀ ਕ੍ਰਿਪਾ ਹਰਿ ਨਾਮੁ ਦੀਅਉ*
*ਜਿਸੁ ਦੇਖਿ ਚਰੰਨ ਅਘੰਨ ਹਰ੍ਉ॥*

ਜਿਸ ਦੇ ਚਰਨਾਂ ਨੂੰ ਵੇਖਦਿਆਂ ਸਾਰ ਪਾਪ ਨੱਸ ਜਾਂਦਾ ਸੀ, ਐਸਾ ਹੈ ਗੁਰੂ ਅਰਜਨ ਦੇਵ, ਐਸਾ ਹੈ ਗੁਰੂ ਗੋਬਿੰਦ ਸਿੰਘ ਸਾਹਿਬ!

*"ਨਿਸਿ ਬਾਸੁਰ ਏਕ ਸਮਾਨ ਧਿਆਨ*
*ਸੁ ਨਾਮ ਸੁਨੇ ਸੁਤੁ ਭਾਨ ਡਰੁਉ॥*

(ਪੰਨਾ ੧੪੦੦)

ਇਹ ਦਿਨੇ ਰਾਤ ਇਕੋ ਵਾਹਿਗੁਰੂ ਦਾ ਧਿਆਨ ਰੱਖਦਾ ਹੈ। ਇਹ 'ਗੁਰੂ'। ਇਹਦਾ ਨਾਮ ਸੁਣਿਆਂ ਹੀ ਧਰਮਰਾਜਾ ਨੂੰ ਸੂਰਜ ਦਾ ਪੁੱਤਰ ਮੰਨਦੇ ਨੇ। ਸੂਰਜ ਦਾ ਪੁੱਤਰ ਧਰਮ ਰਾਜਾ ਏਸ ਗੁਰੂ ਦਾ ਨਾਮ ਸੁਣਦਿਆਂ ਹੀ ਡਰ ਜਾਂਦਾ ਹੈ। ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਵੀ ਜ਼ਿਕਰ ਆਉਂਦਾ ਹੈ ;

*"ਸੂਰਜੁ ਘਰ ਅਵਤਾਰ ਲੈ,*
*ਧਰਮ ਵਿਚਾਰਨ ਜਾਇ ਬਹਿੱਠਾ।*
*ਮੂਰਤਿ ਇੱਕਾ ਨਾਉਂ ਦੁਇ*
*ਧਰਮਰਾਇ ਜਮ ਦੇਖਿ ਸਰਿੱਠਾ।*
*ਪਾਪੀ ਨੂੰ ਪਛੜਾਇੰਦਾ*
*ਧਰਮੀ ਨਾਲਿ ਬੁਲੇਂਦਾ ਮਿਠਾ।*

(ਭਾਈ ਗੁਰਦਾਸ, ੩੧/੫)

ਇਕ ਜਗ੍ਹਾ ਹੋਰ ਵੀ ਪਾਠ ਆਉਂਦਾ ਹੈ ਗੁਰੂ ਗ੍ਰੰਥ ਸਾਹਿਬ ਵਿਚ:

*"ਰਵਿ ਕੇ ਸੁਤ ਕੋ ਤਿਨ੍ ਤ੍ਰਾਸੁ ਕਹਾ ਜੁ*
*ਚਰੰਨ ਗੁਰੂ ਚਿਤੁ ਲਾਵਤ ਹੈ॥ ੩॥*

(ਪੰਨਾ ੧੪੦੪)

ਇਸ ਤੋਂ ਭਾਵ ਹੈ ਕਿ ਜਿਨ੍ਹਾਂ ਦਾ ਚਿੱਤ ਗੁਰੂ ਨਾਲ ਲੱਗ ਜਾਵੇ ਨਾ, ਜਿਨ੍ਹਾਂ ਦਾ ਚਿਤ ਗੁਰੂ ਦੇ ਚਰਨਾਂ ਨਾਲ ਲੱਗ ਜਾਏ ਨਾ, ਉਹਨਾਂ ਨੂੰ ਫਿਰ ਸੂਰਜ ਦੇ ਪੁੱਤਰ ਧਰਮ ਰਾਜਾ ਦਾ ਫਿਰ ਡਰ ਹੀ ਕੋਈ ਨਹੀਂ!

*"ਸਮਰਥ ਗੁਰੂ ਸਿਰਿ ਹਥੁ ਧਰੵਉ॥*
*ਗੁਰਿ ਕੀਨੀ ਕ੍ਰਿਪਾ ਹਰਿ ਨਾਮੁ ਦੀਅਉ*
*ਜਿਸੁ ਦੇਖਿ ਚਰੰਨ ਅਘੰਨ ਹਰੵਉ॥*

*ਨਿਸਿ ਬਾਸੁਰ ਏਕ ਸਮਾਨ ਧਿਆਨ*

*ਸੁ ਨਾਮ ਸੁਨੇ ਸੁਤੁ ਭਾਨ ਡਰ੍ਉ॥*

*ਭਨਿ ਦਾਸ ਸੁ ਆਸ ਜਗਤ੍ਰ ਗੁਰੂ ਕੀ*

*ਪਾਰਸੁ ਭੇਟਿ ਪਰਸੁ ਕਰ੍ਉ॥*

*ਰਾਮਦਾਸੁ ਗੁਰੂ ਹਰਿ ਸਤਿ ਕੀਯਉ*

*ਸਮਰਥ ਗੁਰੂ ਸਿਰਿ ਹਥੁ ਧਰ੍ਉ॥"*

(ਪੰਨਾ ੧੪੦੦)

ਇਨ੍ਹਾਂ ਪੰਕਤੀਆਂ ਤੋਂ ਬਾਅਦ ਅਜੇ ਤੀਜਾ ਬ੍ਰਾਹਮਣ ਚੁੱਪ ਕੀਤਾ ਸੀ ਤਾਂ ਚੌਥਾ ਬ੍ਰਾਹਮਣ ਬੋਲ ਉਠਿਆ। ਹੱਥ ਜੁੜ ਗਏ, ਸਿਰ ਝੁਕ ਗਿਆ ਤੇ ਮੂੰਹ ਵਿਚਕਾਰ ਲੈ ਲਿਆ ਤਾਂ ਹਜ਼ੂਰ ਦੇ ਸਾਹਮਣੇ ਝੁਕ ਗਿਆ। ਸ਼ਰਧਾ ਦੇ ਮੰਦਰ ਵਿਚ ਆ ਕੇ ਆਪਣੇ ਅੰਦਰ ਦੀ ਪ੍ਰੇਮ ਭਗਤੀ ਨੂੰ ਜ਼ੁਬਾਨ ਰਾਹੀਂ ਦੱਸਿਆ :

*ਅਬ ਰਾਖਹੁ ਦਾਸ ਭਾਟ ਕੀ ਲਾਜ॥*

*"ਦਾਸ ਭਾਟ ਕੀ ਰਖ ਲੈ ਲਾਜ॥"*



*ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ*

*ਹਰਨਾਖਸ ਫਾਰੇ ਕਰ ਆਜ॥*

(ਪੰਨਾ ੧੪੦੦)

ਜਿਸ ਤਰ੍ਹਾਂ ਹੱਥ ਦੇ ਕੇ ਨਹੁੰਆਂ ਨਾਲ ਤੂੰ ਹਰਨਾਖਸ਼ ਨੂੰ ਚੀਰ ਫਾੜ ਕੇ ਤੇ ਆਪਣੇ ਦਾਸ ਦੀ ਲਾਜ ਰੱਖ ਲਈ। ਅਸਲ ਵਿਚ ਸਾਨੂੰ ਤਰਲਾ ਨਹੀਂ ਪਾਉਣਾ ਆਉਂਦਾ, ਸਾਨੂੰ ਮਿੰਨਤ ਨਹੀਂ ਕਰਨੀ ਆਉਂਦੀ। ਮਾਇਆ ਦੀ ਆਕੜ ਨੇ ਸਾਨੂੰ ਸਤਿਗੁਰਾਂ ਦੇ ਦਰ ਤੇ ਝੁਕਣਾ ਹੀ ਭੁਲਾ ਦਿੱਤਾ।

*"ਜਿਸ ਕਾ ਤਨੁ ਮਨੁ ਧਨੁ ਸਭੁ ਤਿਸ ਕਾ"*

ਇਸ ਪੰਕਤੀ ਤੋਂ ਭਾਵ ਕਿ ਇਹ ਤਨ ਆਪਣਾ ਨਹੀਂ, ਇਸ ਤਨ ਵਿਚ ਵੱਸਣ ਵਾਲਾ ਮਨ ਵੀ ਆਪਣਾ ਨਹੀਂ! ਇਹ ਤਨ ਔਰ ਮਨ ਦੇ ਸੰਯੋਗ ਨਾਲ ਉੱਦਮ ਕਰਕੇ ਜਿਹੜਾ ਧਨ ਕਮਾ ਲਿਆ, ਉਹ ਵੀ ਸਾਡਾ ਨਹੀਂ।

*"ਜਿਸ ਕਾ ਤਨੁ ਮਨੁ ਧਨੁ ਸਭੁ ਤਿਸ ਕਾ*

*ਸੋਈ ਸੁਘੜੁ ਸੁਜਾਨੀ॥*

*ਤਿਨ ਹੀ ਸੁਣਿਆ ਦੁਖੁ ਸੁਖੁ ਮੇਰਾ*
*ਤਉ ਬਿਧਿ ਨੀਕੀ ਖਟਾਨੀ॥ ੧॥*

(ਪੰਨਾ ੬੭੧)

ਕਹਿੰਦੇ ਨੇ ਕਿ ਉਸ ਗੁਰੂ ਨੇ ਮੇਰਾ ਦੁੱਖ ਉਦੋਂ ਸੁਣਿਆ, ਜਦੋਂ ਮੈਂ ਦੁਖੀਆ ਬਣ ਕੇ ਰੋਇਆ ਹਾਂ। ਦਰੋਪਤੀ ਦੀ ਲਾਜ ਰੱਖਣ ਵਾਲਾ, ਉਸ ਦੇ ਮੁੱਕਦੇ ਹੋਏ ਕੱਪੜਿਆਂ ਨੂੰ ਹੋਰ ਵਧਾਉਣ ਵਾਲਾ।

ਮਾਨ ਸਿੰਘ ਜੀ ਝੌਰ ਕਹਿੰਦੇ ਨੇ, ਜਦੋਂ ਮੈਂ ਦਰੋਪਦੀ ਦਾ ਬਚਨ ਪੜ੍ਹਿਆ ਨਾ ਤਾਂ ਉਸ ਵਿਚ ਜ਼ਿਕਰ ਆਇਆ ਕਿ ਟੁੱਟ ਕੇ, ਹਾਰ ਕੇ, ਦੁਰਯੋਧਨ ਕਹਿਣ ਲੱਗਾ ਕਿ

*"ਸਾਰੀ ਉਮਰ ਮੇਂ ਨਾਰੀ ਹੈ,*
*ਨਾਰੀ ਹੂੰ ਮੈਂ ਸਾਰੀ ਹੈ,*
*ਜੇ ਸਾਰੀ ਹੀ ਕੀ ਨਾਰੀ ਹੈ,*
*ਕਿ ਨਾਰੀ ਹੀ ਕੀ ਸਾਰੀ ਹੈ।"*

ਸਮਝ ਨਹੀਂ ਆਉਂਦਾ ਕਿ ਨਾਰੀ ਸਾੜ੍ਹੀਆਂ ਵਿਚ ਲਪੇਟੀ ਹੋਈ ਹੈ ਕਿ ਸਾੜ੍ਹੀਆਂ ਨਾਰੀ ਵਿਚ ਲਪੇਟੀਆਂ ਹੋਈਆਂ ਨੇ। ਇਹ ਨਾਰੀ ਸਾੜ੍ਹੀ ਦੀ ਬਣੀ ਹੋਈ ਹੈ ਕਿ ਸਾੜ੍ਹੀਆਂ ਨਾਰੀਆਂ ਦੀਆਂ ਬਣੀਆਂ ਹੋਈਆਂ ਨੇ। ਇਹ ਤਾਂ ਮੁੱਕਦੇ ਹੀ ਨਹੀਂ ਕੱਪੜੇ।

*"ਕੱਪੜ ਕੋਟ ਉਸਾਰੀਓਨ*
*ਥੱਕੇ ਦੂਤ ਨ ਪਾਰਿ ਵਸਾਂਦੀ।"*

ਕਹਿੰਦੇ ਨੇ ਕਿ ਕੱਪੜੇ ਲਾਹੁਣ ਵਾਲੇ ਦੂਤ ਥੱਕ ਗਏ ਪਰ ਕੱਪੜੇ ਮੁੱਕੇ ਹੀ ਨਹੀਂ। ਦਰੋਪਤੀ ਨੇ ਵੀ ਇਕ ਗੱਲ ਕਹੀ ਸੀ ਕਿ ਮੇਰਾ ਤੇ ਕੁਝ ਨਹੀ ਵਿਗੜਣਾ, ਬੇਇਜ਼ਤੀ ਤਾਂ ਤੇਰੀ ਹੀ ਹੋਣੀ ਏਂ। ਜੇ ਹੁਣ ਨਾ-ਨਾ ਤਾਰਿਆਂ ਤਾਂ ਸਾਡੀ ਮਸ਼ਕਰੀ ਨਹੀਂ ਬਲਕਿ ਹੁਣ ਤੇਰੀ ਮਸ਼ਕਰੀ ਉੱਡਣੀ ਹੈ। ਲੋਕਾਂ ਆਖਣਾ ਉਹ ਫਲਾਣੇ ਦਾ ਭਗਤ ਡੁੱਬ ਗਿਆ। ਨਿਰਾਦਰ ਤਾਂ ਤੇਰਾ ਹੀ ਹੋਇਆ ਨਾ, ਸਾਡਾ ਤੇ ਕੁਝ ਨਹੀਂ ਜਾਣਾ। ਇਹ ਹੈ ਕਿ ਆਪਣਾ ਆਪਾ ਕਿਸੇ ਦੇ ਹਵਾਲੇ ਕਰ ਦੇਣਾ। ਅਰਥਾਤ ਆਪਣਾ ਆਪ ਵਿਚੋਂ ਕੱਢ ਹੀ ਦੇਣਾ, ਮਤਲਬ ਕਿ ਜੋ ਕੁਝ ਹੈ, ਉਹ ਤੇਰਾ ਹੀ ਹੈ। ਮਾਨ ਸਿੰਘ ਜੀ ਝੌਰ ਕਹਿੰਦੇ ਨੇ, ਮੈਂ ਗੁਰ ਸੁਆਮੀ ਤੁਲਸੀ ਦਾਸ' ਪੜ੍ਹੇ ਤੇ 'ਰਮਾਇਣ' ਵੀ ਪੜ੍ਹੀ। ਉਹਨਾਂ ਦੀ ਰਚਨਾ ਮੈਨੂੰ ਬਹੁਤ ਚੰਗੀ ਲੱਗੀ। ਇਕ ਜਗ੍ਹਾ ਮੈਂ ਪੜ੍ਹਿਆ ਕਿ ਉਹ ਇਕ ਜਗ੍ਹਾ ਤਰਲਾ ਲੈਂਦਾ ਹੈ ਤੇ ਰਾਮ ਚੰਦਰ ਨੂੰ ਸਾਹਮਣੇ ਬੈਠਾ ਕੇ ਕਹਿੰਦਾ ਹੈ :

**"ਮੋਰ ਰਿਧਹਿ ਧਾਮ ਪ੍ਰਭੂ ਤੋਹਰਾ"**

ਐ ਰਾਮ! ਇਹ ਜਿਹੜਾ ਮੇਰਾ ਹਿਰਦਾ ਹੈ, ਉਹ ਪ੍ਰਭੂ ਤੇਰਾ ਹੈ। ਕਿਉਂਕਿ ਰਾਮ ਨੇ ਹਿਰਦੇ ਵਿਚ ਹੀ ਵੱਸਣਾ ਹੈ। ਮੇਰਾ ਹਿਰਦਾ ਜਿਹੜਾ ਹੈ, ਉਹ ਤੇਰਾ ਘਰ ਹੈ।

***"ਇਹ ਤਾਮੇ ਬੰਸ ਰਹੇ ਪੰਚ ਚੋਰਾ।"***

ਏਸ ਤੇਰੇ ਘਰ ਵਿਚ, ਹਿਰਦੇ ਵਿਚ, ਪੰਚ ਚੋਰ ਵੱਸਦੇ ਨੇ। ਇਹ ਕਾਮ, ਕ੍ਰੋਧ, ਮੋਹ, ਲੋਭ, ਹੰਕਾਰ ਪੰਚ ਚੋਰ ਵੱਸਦੇ ਨੇ। ਸੱਤ, ਸੰਤੋਖ, ਧਰਮ, ਦਇਆ, ਨੇਕੀ ਸਭ ਕੁਝ ਇਹ ਲੁੱਟੀ ਜਾਂਦੇ ਨੇ। ਹੇ ਰਾਮ...., ਮੇਰਾ ਤੇ ਕੱਖ ਨਹੀਂ ਵਿਗੜਨਾ, ਬਲਕਿ ਬਾਜ਼ਾਰਾਂ ਵਿਚ ਚਰਚਾ ਇਹ ਹੋਣੀ ਹੈ ਕਿ 'ਰਾਮ' ਦਾ ਘਰ ਲੁੱਟਿਆ ਗਿਆ। ਰਾਮ ਦੇ ਘਰ ਵਿਚੋਂ ਚੋਰੀ ਹੋ ਗਈ। ਤੇਰਾ ਨਿਰਾਦਰ ਹੀ ਹੋਣਾ ਈ। ਜੀਅ ਕਰਦਾ ਈ ਤੇ ਮੇਰੇ ਅੰਦਰੋਂ ਚੋਰ ਕੱਢ ਦੇ, ਨਹੀਂ ਜੀਅ ਕਰਦਾ ਤੇ ਤਾਂ ਵੀ ਤੇਰੀ ਮਰਜ਼ੀ! ਨਿਰਾਦਰ ਤੇਰਾ ਈ ਹੋਣਾ ਈ ਕਿ ਰਾਮ ਜੀ ਦੇ ਘਰ ਵੀ ਚੋਰੀ ਹੋ ਗਈ। ਜੁਗਤੀ ਨਾਲ ਵਰਤਦੇ ਨੇ ਮਹਾਂਪੁਰਸ਼! ਬਿਰਧੇ ਵਿਚੋਂ ਤੂੰ ਸੁਦਾਮੇ ਦੀ ਰਖਿਆ ਕਰ ਲਈ। ਇਹ ਉਹ ਕਹਿ ਰਹੇ ਨੇ ਜਿਨ੍ਹਾਂ ਦਰਸ਼ਨ ਕੀਤਾ ਗੁਰੂ ਦਾ!

ਸਰਦੀ ਦੇ ਦਿਨ, ਹੱਥ ਕੰਬਣ ਤੇ ਚਿਮਟਾ ਹੱਥ ਵਿਚ ਫੜਿਆ ਹੋਇਆ ਤੇ ਅੱਗ ਬਲਦੀ ਨਹੀਂ ਪਈ, ਤੇ ਖਿੱਝੀ ਹੋਈ ਜ਼ਨਾਨੀ, ਖੱਪੀ ਹੋਈ ਜ਼ਨਾਨੀ ਕਹਿਣ ਲੱਗੀ, "ਮਾਲਕਾ! ਜਿਸ ਦਿਨ ਦੀ ਤੇਰੇ ਘਰ ਆ ਗਈ ਹਾਂ ਉਸ ਦਿਨ ਦੀ ਰੋਟੀ ਢਿੱਡ ਭਰ ਕੇ ਨਹੀਂ ਲੱਭੀ। ਔਰ ਚਾਹੁੰਦੀ ਮੈਂ ਇਹ ਵੀ ਹਾਂ ਕਿ ਘਰ ਵਿਚ ਦੁੱਧ ਵੀ ਹੋਵੇ, ਮਠਿਆਈਆਂ ਹੋਣ, ਵੰਨ-ਸੁਵੰਨੇ ਪਕਵਾਨ ਹੋਣ, ਪਨੀਰ ਬਣੇ ਹੋਣ, ਪਰ ਤੇਰੇ ਘਰ ਤਾਂ ਕੁਝ ਨਹੀਂ ਲੱਭਦਾ, ਮੋਇਆਂ ਦੇ ਸਿਰ 'ਚੋਂ ਪਨੀਰ ਲੱਭਣਾ ਹੈ। ਇਹ ਸਾਊ ਜ਼ਨਾਨੀ ਨੇ, ਜਿਹੜੀ ਚੁੱਲ੍ਹੇ ਅੱਗੇ ਬੈਠ ਕੇ ਗੱਲਾਂ ਕਰਦੀ ਹੈ। ਲੜਾ ਕੇ ਨਹੀਂ, ਸਾਊ। ਸਰਦੀ ਦਾ ਮੌਸਮ ਕੰਬਦਿਆਂ-ਕੰਬਦਿਆਂ ਲੰਘ ਗਿਆ। ਫਿਰ ਕਹਿੰਦੀ ਹੈ ਕਿ ਮੇਰੇ ਪਤੀ ਦੇਵ ਜੀ! ਮੈਂ ਜ਼ਨਾਨੀ ਹੋ ਕੇ ਹੱਠ ਰੱਖ ਰਹੀ ਹਾਂ ਤੇ ਤੁਸੀਂ ਮਰਦ ਹੋ ਕੇ ਹੱਠ ਨਹੀਂ ਰੱਖ ਸਕਦੇ। ਮਰਦ ਹੁੰਦਿਆਂ ਹੋਇਆਂ ਤੁਹਾਡੇ ਤੇ ਹੱਠ ਕੋਈ ਨਹੀਂ। ਔਰ ਜੇ ਮੈਨੂੰ ਪਤਾ ਹੁੰਦਾ, ਜੇ ਮੈਨੂੰ ਯਕੀਨ ਹੁੰਦਾ, ਜੇ ਮੈਨੂੰ ਭਰੋਸਾ ਹੋਵੇ ਕਿ ਕ੍ਰਿਸ਼ਨ ਤੇਰਾ ਯਾਰ ਨਹੀਂ, ਕ੍ਰਿਸ਼ਨ ਤੇਰਾ ਮਿੱਤਰ ਨਹੀਂ ਤਾਂ ਫਿਰ ਮੈਂ ਤੈਨੂੰ ਦਵਾਰਕਾ ਭੇਜਾਂ ਹੀ ਕਿਉਂ? ਮੈਂ ਏਸੇ ਲਈ ਹੀ ਤਾਂ ਭੇਜਦੀ ਹਾਂ, ਕਿਉਂਕਿ ਮੈਨੂੰ ਪਤਾ ਹੈ ਕਿ ਕ੍ਰਿਸ਼ਨ ਤੇਰਾ ਯਾਰ ਹੈ! ਹੇ ਪਤੀ! ਸਭ ਕੁਝ ਚਲਾ ਗਿਆ ਸਾਡੇ ਘਰੋਂ ਖਸਮੁਖਾਣਾ, ਪਰ ਦੋ ਚੀਜ਼ਾਂ ਨਾ ਗਈਆਂ। ਇਹਨਾਂ ਨਾ ਸਾਡਾ ਪੱਲਾ ਛੱਡਿਆ। ਭੱਜਾ ਹੋਇਆ ਤਵਾ ਤੇ ਟੁੱਟੀ ਹੋਈ ਕੁਨਾਲੀ ਇਹ ਨਾ ਸਾਡੇ ਘਰੋਂ ਗਈਆਂ। ਹੋਰ ਸਭ ਕੁਝ ਚਲਾ ਗਿਆ। ਦੇਖੋ ਜੀ, ਕੈਸੀ ਤਨਹਾਈ ਨਾਲ ਦੱਸਿਆ ਆਪਣਾ ਦੁੱਖ! ਸਾਹਿਬ 'ਗੁਰੂ ਗੋਬਿੰਦ ਸਿੰਘ' ਦੇ ਦਰ ਵੀ ਇਕ

ਕਵੀ ਆਇਆ ਤੇ ਚਾਰ ਲਾਈਨਾਂ ਪੜ੍ਹੀਆਂ! ਤੇ ਲੜ ਪਿਆ ਗਰੀਬੀ ਨਾਲ ਕਿ ਐ ਗਰੀਬੀਏ! ਮੈਂ ਤੈਨੂੰ ਵਾਰਨਿੰਗ ਦਿੰਦਾ ਹਾਂ ਭਈ ਨਿਕਲ ਜਾ ਮੇਰੇ ਘਰੋਂ। ਉਸ ਤੋਂ ਪਹਿਲਾਂ-ਪਹਿਲਾਂ ਨਿਕਲ ਜਾ ਜਿੰਨੀ ਦੇਰ ਤੱਕ ਗੁਰੂ ਨੇ ਦਾਨ ਦਾ ਤੀਰ ਨਹੀਂ ਛੱਡਿਆ। ਔਰ ਜਦੋਂ ਗੁਰੂ ਗੋਬਿੰਦ ਸਿੰਘ ਨੇ ਦਾਨ ਦਾ ਤੀਰ ਮਾਰ ਦਿੱਤਾ, ਉਦੋਂ ਤੇਰਾ ਕੱਖ ਨਹੀਂ ਰਹਿਣਾ। ਟੁੱਕੜੇ-ਟੁੱਕੜੇ ਹੋ ਜਾਏਂਗੀ, ਮਰ ਜਾਏਂਗੀ, ਤੇਰੀਆਂ ਜੜ੍ਹਾਂ ਵੀ ਪੁੱਟੀਆਂ ਜਾਣੀਆਂ ਈਂ। ਔਰ ਜੇ ਜਾਨ ਬਚਾਉਣੀ ਊ, ਗੁਰੂ ਦੇ ਤੀਰ ਵੱਜਣ ਤੋਂ ਪਹਿਲਾਂ-ਪਹਿਲਾਂ ਨਿਕਲ ਜਾ ਮੇਰੇ ਘਰੋਂ। ਇਹ ਸੁਣ ਕੇ ਮਹਾਰਾਜ ਜਾਣ ਗਏ ਕਿ ਗਰੀਬ ਹੈ, ਕੰਗਲਾ। ਸਾਹਿਬ ਸੱਚੇ ਪਾਤਸ਼ਾਹ ਨੇ ਉਸ ਦੀ ਹਾਲਤ ਵੇਖ ਕੇ ਸਵਾ ਲੱਖ ਰੁਪਇਆ ਦਾਨ ਦਿੱਤਾ ਤੇ ਕਹਿਣ ਲੱਗੇ, ਜਾਹ ਓਏ ਤੇਰਾ ਰੋਣਾ ਸੁਣ ਲਿਆ। ਕੋਈ ਰੋਵੇ ਤੇ ਸਹੀ, ਆਪ ਕਿਸੇ ਦਾ ਰੋਣਾ ਆ ਤੇ ਜਾਵੇ, ਪਰਵਾਨ ਹੋ ਜਾਂਦਾ ਹੈ। ਪਰ ਸਾਨੂੰ ਰੋਣਾ ਨਹੀਂ ਆਉਂਦਾ। ਔਰ ਜੇ ਸਾਨੂੰ ਕਿਤੇ ਆਪਣਾ ਦੁੱਖ ਬਿਆਨ ਕਰਨਾ ਆ ਜਾਵੇ ਗੁਰੂ ਅੱਗੇ ਤਾਂ ਸਾਡੇ ਸਾਰੇ ਦੁੱਖ ਦੂਰ ਹੋ ਜਾਣ। ਅਸੀਂ ਦੁੱਖ ਵੀ ਇੰਝ ਬਿਆਨ ਕਰਦੇ ਹਾਂ ਜਿਵੇਂ ਗੁਰੂ ਉਤੇ ਅਹਿਸਾਨ ਕਰਦੇ ਪਏ ਹਾਂ। ਜੇਕਰ ਸਾਨੂੰ ਬੇਨਤੀ, ਤਰਲਾ ਕਰਨਾ ਆ ਜਾਵੇ ਤਾਂ ਰੱਬ ਸਾਰੀਆਂ ਬੇਨਤੀਆਂ ਕੋਬੂਲ ਕਰ ਲੈਂਦਾ ਹੈ ਤੇ ਦੁੱਖਾਂ ਦੇ ਬੇੜੇ ਵਿਚੋਂ ਪਾਰ ਲੰਘਾ ਕੇ ਸੁੱਖਾਂ ਦੇ ਬੇੜੇ ਵਿਚ ਬੈਠਾ ਦਿੰਦਾ ਹੈ। ਗੁਰੂ ਤਾਂ ਬਖਸ਼ਿਸ਼ਾਂ, ਰਹਿਮਤਾਂ ਕਰਨ ਵਾਲਾ ਹੈ। ਬੱਸ ਸਾਨੂੰ ਲੈਣ ਦੀ ਜਾਚ ਆਉਣੀ ਚਾਹੀਦੀ ਹੈ। ਔਰ ਇਹ ਦਾਤ ਅਗਰ ਕਿਸੇ ਕੋਲ ਹੈ ਤਾਂ ਉਸ ਨੂੰ ਜ਼ਰੂਰ ਗੁਰੂ ਦੇ ਦਰਸ਼ਨ ਹੋਏ ਹੋਣਗੇ। ਉਹ ਬੜੇ ਵੱਡੇ ਭਾਗਾਂ ਹੋਵੇਗਾ, ਜਿਸ ਨੂੰ ਲੈਣ ਦੀ ਜਾਚ ਆਉਂਦੀ ਹੋਵੇ ਤੇ ਕ੍ਰਿਪਾ ਕਰੋ ਕਿ ਸਾਨੂੰ ਸਾਰਿਆਂ ਨੂੰ ਵੀ ਗੁਰੂ ਅੱਗੇ ਬੇਨਤੀ ਕਰਨ ਦੀ ਜਾਚ ਆਵੇ ਤੇ ਰੱਬ ਸਾਡੇ ਵੀ ਦੁੱਖਾਂ ਦੇ ਬੇੜੇ ਨੂੰ ਪਾਰ ਲੰਘਾਵੇ।



# ਕਥਾ ਵਾਚਕਾਂ ਲਈ ਪ੍ਰਸਿੱਧ ਪੁਸਤਕਾਂ

## ਗਿ. ਮਾਨ ਸਿੰਘ ਝੌਰ ਰਚਿਤ

1. ਨਾਮ ਖੁਮਾਰੀ 60-00
2. ਸਿੱਖ ਧਰਮ 60-00
3. ਈਸ਼ਵਰ ਭਗਤੀ 60-00
4. ਕਲਯੁਗ ਦਾ ਪ੍ਰਭਾਵ 60-00
5. ਸੱਚੀ ਕਿਰਤ 60-00
6. ਮਾਇਆ ਦਾ ਪ੍ਰਭਾਵ 60-00
7. ਗੁਨਾਹ ਕਿਸ ਤਰ੍ਹਾਂ ਮੁਆਫ ਹੋਣ 60-00

## ਕਥਾ ਵਾਚਕਾਂ ਲਈ ਕੁਝ ਹੋਰ ਪੁਸਤਕਾਂ

1. ਕਥਾ ਸ਼ਾਂਤ ਸਾਗਰ ਅਰਥਾਤ ਸ੍ਰੀ ਸੁਖਮਨੀ ਸਾਹਿਬ ਸਟੀਕ *(ਗਿਆਨੀ ਕ੍ਰਿਪਾਲ ਸਿੰਘ)* 150-00
2. ਗਿਆਨ ਅੰਜਨੁ ਗੁਰਿ ਦੀਆ 200-00 *(ਗਿ. ਅਮਰੀਕ ਸਿੰਘ)*
3. ਗੁਰੂ ਤੇ ਗੁਰਬਾਣੀ 100-00 *(ਸੁਰਿੰਦਰਜੀਤ ਸਿੰਘ ਪਾਲ)*
4. ਕਥਾ ਉਪਦੇਸ਼ ਸਾਗਰ 200-00 *(ਗਿ. ਭਗਤ ਸਿੰਘ)*
5. ਸੰਸਾਰ ਤੋਂ ਨਿਰੰਕਾਰ ਤਕ 75-00 *(ਗਿ: ਅਮਰੀਕ ਸਿੰਘ)*
6. ਗੁਰਸ਼ਬਦ ਵੀਚਾਰ 50-00 *(ਗੁਰਦਰਸ਼ਨ ਸਿੰਘ ਸੋਢੀ)*
7. ਸ੍ਰੀ ਗੁਰਮਤ ਸਾਖੀ ਪ੍ਰਮਾਣ 300-00 *(ਗਿਆਨੀ ਜ਼ੋਧ ਸਿੰਘ ਜੀ)*
8. ਪੰਜ ਪਿਆਰੇ 70-00 *(ਡਾ. ਰਾਏਜਸਬੀਰ ਸਿੰਘ)*
9. ਗੁਰ ਕਿਰਪਾ ਤੇ ਬੂਝੀਐ 80-00 *(ਡਾ. ਗੁਰਚਰਨ ਸਿੰਘ ਸੇਕ)*
10. ਮੋਖਸ਼ ਮਾਰਗ *(ਸੇਵਾ ਸਿੰਘ)* 30-00
11. ਪ੍ਰਚਾਰਕ ਕਿਵੇਂ ਬਣੀਏ 80-00 *(ਨਿਰਮਲ ਸਿੰਘ ਨੂਰ)*
12. ਕੀਰਤਨ ਪ੍ਰਮਾਣ 200-00 *(ਰਾਗੀ ਮੇਹਰ ਸਿੰਘ)*
13. ਦ੍ਰਿਸ਼ਟਾਂਤ ਸਾਗਰ 80-00 *(ਭਗਤ ਰਾਮ ਦਿੱਤਾ ਜੀ)*
14. ਸਿੱਖ ਮੱਤ ਦਰਸ਼ਨ 80-00 *(ਸਿੰਘ ਸਾਹਿਬ ਗਿ. ਕਿਰਪਾਲ ਸਿੰਘ ਜੀ)*
15. ਗੁਰਮੁਖ ਦਰਸ਼ਨ 250-00 *(ਸਿੰਘ ਸਾਹਿਬ ਗਿ. ਕਿਰਪਾਲ ਸਿੰਘ ਜੀ)*
16. ਗੁਰਸਿੱਖੀ ਜੀਵਨ 160-00 *(ਸੁਰਿੰਦਰਜੀਤ ਸਿੰਘ 'ਪਾਲ')*
17. ਜੀਵਨ ਕਿਰਣਾਂ *(ਸੰਤ ਬਾਬਾ ਜਵਾਲਾ ਸਿੰਘ ਜੀ ਹਰਖੋਵਾਲ)* 600-00
18. ਖਾਲਸ਼ਾ ਪ੍ਰਮਾਤਮ ਕੀ ਮੌਜ 60-00 *(ਮਾਸਟਰ ਬਲਵਿੰਦਰ ਸਿੰਘ)*
19. ਗੁਰਸਿੱਖਿਆ ਅਤੇ ਸਿੱਖੀ 120-00 *(ਡਾ. ਗੁਰਚਰਨ ਸਿੰਘ ਜ਼ੀਰਾ)*
20. ਬੈਠਿ ਖਡੂਰੇ ਜੋਤਿ ਜਗਾਈ 100-00 *(ਡਾ. ਗੁਰਚਰਨ ਸਿੰਘ ਜ਼ੀਰਾ)*